੧ ਓ ਸਤਿਗੁਰੁਪ੍ਰਸਾਦਿ ॥

ਪੁਸਤਕ ਨੰ: ੪

# ਚੰਦ੍ਰਕਾਂਤਾ

## ਭਾਗ ਚੌਥਾ

### ਯਾਦ ਰਖਣਾ !

ਚੰਦ੍ਰਕਾਂਤਾ ਦੇ ਚਾਰ ਭਾਗ ਤੁਸਾਂ ਪੜ੍ਹ ਲੀਤੇ ਹਨ, ਅਗੇ ਚੰਦ੍ਰਕਾਂਤਾ ਸੰਤਤ ਭਾਗ ਪੈਹਲੇ ਤੋਂ ਚਲਿਆ ਹੈ, ਜੋ ਇਸ ਤੋਂ ਵੀ ਜ਼ਿਆਦਾ ਸ੍ਵਾਦੀ ਹੈ ਜਿਸ ਦਾ ਨਾਮ ਚੰਦ੍ਰਕਾਂਤਾ ਸੰਤਤ ਭਾਗ ਪੈਹਲਾ ਹੈ, ਅਗੇ ਨੂੰ ਖਤ ਪਾਉਣ ਵੇਲੇ ਯਾ ਲੈਣ ਵੇਲੇ ਚੰਦ੍ਰਕਾਂਤਾ ਸੰਤਤ ਭਾਗ ਲਿਖਣਾ।


**ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਤਸਰ

(ਕੇਵਲ ਟਾਈਟਲ) ਪੰਜਾਬ ਖ਼ਾਲਸਾ ਪ੍ਰੈਸ ਵਿਚ ਛਪਿਆ ॥

੧ ੳ ਸਤਿਗੁਰ ਪ੍ਰਸਾਦਿ ॥

# ਚੰਦ੍ਰਕਾਂਤਾ ਹਿੱਸਾ ਚੌਥਾ

## ਪਹਿਲਾ ਕਾਂਡ

ਬਨ ਕੰਨਯਾਂ ਨੂੰ ਅਚਾਨਕ ਜ਼ਮੀਨ ਵਿਚੋਂ ਨਿਕਲਦਿਆਂ ਅਤੇ ਪੈਰ ਫੜਦਿਆਂ ਵੇਖ ਕੌਰ ਬੀਰੇਂਦਰ ਸਿੰਘ ਘਬਰਾ ਉਠੇ ਢੇਰ ਚਿਰ ਤਕ ਸੋਚਦੇ ਰਹੇ ਕਿ ਏਹ ਕੀ ਗੱਲ ਹੈ ! ਏਥੇ ਬਨ ਕੰਨਿਆਂ ਕਿਸਤਰਾਂ ਆ ਪਹੁੰਚੀ ਅਤੇ ਏਹ ਯੋਗੀ ਕੌਣ ਹੈ ਜੋ ਇਸ ਦੀ ਸਹਾਇਤਾ ਕਰਦਾ ਹੈ ? ਬਹੁਤ ਚਿਰ ਤਕ ਚੁਪ ਰਹਿਣ ਦੇ ਪਿਛੋਂ ਕੁਮਾਰ ਨੇ ਯੋਗੀਨੂੰ ਕਿਹਾ "ਮੈਬਨ ਕੰਨਿਆਂ ਨੂੰ ਜਾਣਦਾ ਹਾਂ ਇਸ ਨੇ ਮੇਰੇ ਤੇ੍ਪਰ ਬੜੇ ਉਪਕਾਰ ਕੀਤੇ ਹਨ ਅਤੇ ਮੈਂ ਇਸ ਨਾਲ ਬਹੁਤ ਕੁਛ ਪ੍ਰਣ ਭੀ ਕਰ ਚੁਕਾ ਹਾਂ, ਪਰ ਮੇਰਾ ਇਹ ਪ੍ਰਣ ਬਿਨਾ ਕੁਮਾਰੀ ਚੰਦ੍ਰਕਾਂਤਾ ਦੇ ਮਿਲੇ ਦੇ ਪੂਰਾ ਨਹੀਂ ਹੋ ਸਕਦਾ, ਦੇਖੋ ਇਸ ਚਿਠੀ ਵਿਚ ਭੀ ਜੋ ਆਪ ਨੇ ਦਿਤੀ ਹੈ ਏਹੋ ਸ਼ਰਤ ਹੈ। ਇਨਾਂ ਨੇ ਆਪ ਲਿਖਿਆ ਹੈ ਕਿ "ਮੇਰੇ ਨਾਲ ਅਤੇ ਕੁਮਾਰੀਚੰਦ੍ਰਕਾਂਤਾ ਨਾਲਇਕੋ ਦਿਨ ਵਿਆਹ ਹੋਵੇ" ਇਸ ਗਲ ਨੂੰ ਮੈਂ ਸਵੀਕਾਰ ਕੀਤਾ ਸੀ, ਜਦ ਕੁਮਾਰੀ ਚੰਦ੍ਰਕਾਂਤਾ ਹੀ ਇਸ ਦੁਨੀਆਂ ਵਿਚੋ ਚਲੀ ਗਈਹੈ ਤਾਂ ਮੈ ਕਿਸੇ ਨਾਲ ਵਿਆਹ ਨਹੀਂ ਕਰ ਸਕਦਾ ਕਿਉਂਕਿ ਕਰਾਰ ਦੋਹਾਂਨਾਲ ਵਿਆਹ ਕਰਨ ਦਾ ਸੀ।"

ਯੋਗੀ—(ਬਨ ਕੰਨਿਆਂ ਵਲ ਦੇਖਕੇ, ਕਿਉਂ ਭਈ। ਤੂੰ ਮੈਨੂੰ ਝੂਠਾ ਕਰਾਉਣਾਂ ਚਾਹੁੰਦੀ ਹੈ ?

ਨਾਵਲ ਦੇ ਢੰਗ ਦੀ ਅਤਯੰਤ ਸੁੰਦਰ ਪੁਸਤਕ

# ਅਕਾਲੀ ਜੋਧਾ

ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ. ਪੀ.ਐਚ. ਡੀ. ਐਸ.ਸੀ.

ਅਕਾਲੀਆਂ ਵਿਚ ਅਕਾਲ ਸ਼ਕਤੀ, ਅਕਾਲੀ ਕਿਸਤਰਾਂ ਬਣੀਦਾ ਹੈ ? ਅਕਾਲੀ ਜ਼ੋਰਾਵਰ ਕਿਉਂ ਹਨ ? ਸ਼ਰੀਰਕ ਆਤਮਕ ਬਲ, ਬਲ ਪ੍ਰਾਪਤੀ ਦਾ ਸਾਧਨ, ਆਤਮਕ ਭੋਜਨ ਖਾਈਏ ਕਿਸ ਭਾਂਤ, ਖਾਈਏ ਕੀਹ, ਸੁਆਹ ਉਪਰ ਗੁਜ਼ਾਰਾ, ਰੋਗ ਦਾ ਇਲਾਜ ਖਾਨ ਵਿਚ ਇਕ ਆਮ ਭੁਲ, ਨਿਰਬਲਤਾ ਕਿਧਰੋਂ ਆਉਂਦੀ ਹੈ, ਘਾਤੀ ਚਾਲ, ਵਿਪ੍ਰੀਤ ਭੋਜਨ, ਖਾਣ ਦੀ ਮਰਯਾਦਾ, ਤ੍ਰਿਕਾਲ ਭੋਜਨ, ਬਤੀਤ ਅਧਾਰ ਜੀਵਨ, ਵਿਤ ਵਿਚ ਰਹਿਣਾ, ਸਦੈਵਿਕ ਤਾੜਨਾ, ਵਿਤੋਂ ਵਧ ਕੇ ਪੜ੍ਹਨਾ, ਗੁਰਮਤ੍ਰ ਭੁਖ ਦੰਦ ਕਸਰਤ ਕਰੋ ਤੇ ਭੁਖ ਵਧਾਓ ਆਲਸ ਦਾ ਨਤੀਜਾ, ਵਿਤੋਂ ਵੱਧ ਪਾਠ ਕਰਨਾ, ਸਰਧਾ ਸਾਧਨ, ਟੋਟੇ ਤੋਂ ਲਾਹਾ, ਨਿਰਮੁਕਤ ਭਰੋਸਾ, ਅਟੱਲ ਵਿਸ਼ਵਾਸ, ਅਕਾਲੀਆਂ ਨੂੰ ਬਲ ਕਿਥੇ ਵਰਤਣਾ ਲੋੜੀਦਾ ਹੈ ? ਆਤਮ ਸਾਧਨਾ ਨਿਜ ਦਾ ਕੰਮ ਅਗਿਆਨ ਦਾ ਜਾਲ ਸੰਸਾਰ ਸੇਵਨ ਗੁਰੂ ਸਾਹਿਬ ਦਾ ਵਤੀਰਾ ਅਕਾਲੀਆਂ ਦਾ ਕਰਤਬ ਦੇਵੀ ਪ੍ਰੇਰਣਾ ਜ਼ਿੰਦਗੀ ਦੀ ਸੰਭਾਲ ਬਲ ਦੇ ਸਭ ਅਧਿਕਾਰੀ ਕੰਮ ਕਰਨ ਵਿਚ ਅਗੇ ਨਿਕਲ ਜਾਨਾਂ ਆਦਿ ਮਜ਼ਮੂਨਾਂ ਦੀ ਬੜੀ ਹੀ ਸੁੰਦਰ ੧੯੦ ਸਫੇ ਦੀ ਪੁਸਤਕ ਸਾਇੰਸ ਤੇ ਵੈਦਕ ਆਦਿ ਹੋਰਨਾਂ ਮਤਾਂ ਦੇ ਮੁਕਾਬਲੇ ਕਰਕੇ ਅਕਾਲੀ ਲਹਿਰ ਨੂੰ ਦੁਨੀਆਂ ਦੀਆਂ ਕੁਲ ਸ੍ਰੇਣੀਆਂ ਤੋਂ ਉਚਾ ਤੇ ਸੁਚਾ ਦਸਿਆ ਹੈ। ਭੇਟਾ ਕੇਵਲ ੧)

**ਪਤਾ-ਭਾਃ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ**

ਬਾਜ਼ਾਰ ਮਾਈ ਸੇਵਾ ਅੰਮ੍ਰਿਤਸਰ

੧ ੳ ਸਤਿਗੁਰ ਪ੍ਰਸਾਦਿ ॥

# ਚੰਦ੍ਰਕਾਂਤਾ ਹਿੱਸਾ ਚੌਥਾ

## ਪਹਿਲਾ ਕਾਂਡ

ਬਨ ਕੰਨਯਾਂ ਨੂੰ ਅਚਾਨਕ ਜ਼ਮੀਨ ਵਿਚੋਂ ਨਿਕਲਦਿਆ ਅਤੇ ਪੈਰ ਫੜਦਿਆਂ ਵੇਖ ਕੌਰ ਬੀਰੇਂਦਰ ਸਿੰਘ ਘਬਰਾ ਉਠੇ ਢੇਰ ਚਿਰ ਤਕ ਸੋਚਦੇ ਰਹੇ ਕਿ ਏਹ ਕੀ ਗੱਲ ਹੈ ! ਏਥੇ ਬਨ ਕੰਨਿਆਂ ਕਿਸਤਰਾਂ ਆ ਪਹੁੰਚੀ ਅਤੇ ਏਹ ਯੋਗੀ ਕੌਣ ਹੈ ਜੋ ਇਸ ਦੀ ਸਹਾਇਤਾ ਕਰਦਾ ਹੈ ? ਬਹੁਤ ਚਿਰ ਤਕ ਚੁਪ ਰਹਿਣ ਦੇ ਪਿਛੋਂ ਕੁਮਾਰ ਨੇ ਯੋਗੀਨੂੰ ਕਿਹਾ "ਮੈਬਨ ਕੰਨਿਆਂ ਨੂੰ ਜਾਣਦਾ ਹਾਂ ਏਸ ਨੇ ਮੇਰੇ ਉਪਰ ਬੜੇ ਉਪਕਾਰ ਕੀਤੇ ਹਨ ਅਤੇ ਮੈਂ ਏਸ ਨਾਲ ਬਹੁਤ ਕੁਛ ਪ੍ਰਣ ਭੀ ਕਰ ਚੁਕਾ ਹਾਂ, ਪਰ ਮੇਰਾ ਇਹ ਪ੍ਰਣ ਬਿਨਾ ਕੁਮਾਰੀ ਚੰਦ੍ਰਕਾਂਤਾ ਦੇ ਮਿਲੇ ਦੇ ਪੂਰਾ ਨਹੀਂ ਹੋ ਸਕਦਾ, ਦੇਖੋ ਏਸ ਚਿਠੀ ਵਿਚ ਭੀ ਜੋ ਆਪ ਨੇ ਦਿਤੀ ਹੈ ਏਹੋ ਸ਼ਰਤ ਹੈ। ਇਨਾਂ ਨੇ ਆਪ ਲਿਖਿਆ ਹੈ ਕਿ "ਮੇਰੇ ਨਾਲ ਅਤੇ ਕੁਮਾਰੀਚੰਦ੍ਰਕਾਂਤਾ ਨਾਲਇਕੋ ਦਿਨ ਵਿਆਹ ਹੋਵੇ" ਏਸ ਗਲ ਨੂੰ ਮੈਂ ਸਵੀਕਾਰ ਕੀਤਾ ਸੀ, ਜਦ ਕੁਮਾਰੀ ਚੰਦ੍ਰਕਾਂਤਾ ਹੀ ਇਸ ਦੁਨੀਆਂ ਵਿਚੋ ਚਲੀ ਗਈਹੈ ਤਾਂ ਮੈ ਕਿਸੇ ਨਾਲ ਵਿਆਹ ਨਹੀਂ ਕਰ ਸਕਦਾ ਕਿਉਂਕਿ ਕਰਾਰ ਦੋਹਾਂਨਾਲ ਵਿਆਹ ਕਰਨ ਦਾ ਸੀ।"

ਯੋਗੀ-(ਬਨ ਕੰਨਿਆਂ ਵਲ ਦੇਖਕੇ, ਕਿਉਂ ਭਈ ! ਤੂੰ ਮੈਨੂੰ ਝੂਠਾ ਕਰਾਉਣਾਂ ਚਾਹੁੰਦੀ ਹੈ ?

ਬਨ ਕੰਨਯਾ—(ਹੱਥ ਜੋੜਕੇ) ਨਹੀਂ ਮਹਾਰਾਜ ਮੈਂ ਤੁਹਾਨੂੰ ਕਿਸ ਤਰਾਂ ਝੂਠਾ ਕਰ ਸਕਦੀ ਹਾਂ, ਤੁਸੀਂ ਏਨਾਂ ਨੂੰ ਪੁਛੋ ਕਿ ਏਨਾਂ ਨੇ ਕਿਸ ਤਰਾਂ ਸਮਝਿਆ ਕਿ ਚੰਦ੍ਰਕਾਂਤਾ ਮਰ ਗਈ ?

ਯੋਗੀ—(ਕੁਮਾਰ ਨੂੰ) ਕੁਝ ਸੁਣਿਆ ਹੈ ? ਏਹ ਕੰਨਿਆ ਪੁਛਦੀ ਹੈ ਕਿ ਤੁਸਾਂ ਕਿਸ ਤਰਾਂ ਸਮਝਿਆ ਕਿ ਚੰਦ੍ਰਕਾਂਤਾ ਮਰ ਗਈ ?

ਕੁਮਾਰ—(ਹੈਰਾਨ ਹੋਕੇ) ਕੀ ਕੁਮਾਰੀ ਜੀਉਂਦੀ ਹੈ ?

ਯੋਗੀ—ਜੋ ਮੈਂ ਪੁਛਦਾ ਹਾਂ ਪਹਿਲਾਂ ਉਸਦਾ ਉਤ੍ਰ ਦਿਓ।

ਕੁਮਾਰ—ਪਹਿਲਾਂ ਜਦ ਮੈਂ ਇਸ ਖੋਹ ਵਿਚ ਆਇਆ ਸੀ ਤਾਂ ਏਸੇ ਥਾਂ ਮੈਂ ਕੁਮਾਰੀ ਚੰਦ੍ਰਕਾਂਤਾ ਅਤੇ ਚਪਲਾ ਨੂੰ ਦੇਖਿਆ ਸੀ ਸਗੋਂ ਗੱਲਾਂ ਭੀ ਕੀਤੀਆਂ ਸਨ ਪਰ ਅਜ ਉਨਾਂ ਦੋਹਾਂ ਦੀ ਥਾਂ ਇਨਾਂ ਦੋਹਾਂ ਲੋਥਾਂ ਨੂੰ ਦੇਖਣ ਤੋਂ ਮਾਲੂਮ ਹੋਇਆ ਕਿ...... ਏਨਾਂ ਕ ਹੀ ਦਿਆਂ ਹ ਮਨ ਭੁਤ ਆਜਾ।

ਯੋਗੀ—ਤੇਜ ਸਿੰਘ ਜਲ ਦੇਖਕੇ ਕੀ ਤੇਰੀ ਬੁਧ ਭੀ ਹਵਾ ਖਾਣ ਚਲੀ ਗਈ ਸੀ। ਏਨਾਂ ਦੋਹਾਂ ਲੋਥਾਂ ਨੂੰ ਵੇਖਕੇ ਏਨਾਂ ਨਾ ਪਛਾਨ ਸਕਿਆ ਕਿ ਏਹ ਪੁਰਸ਼ ਦੀ ਲੋਥ ਹੈ ਕਿ ਇਸਤ੍ਰੀ ਦੀ ? ਇਸਦੇ ਆਕਾਰ ਅਤੇ ਹੱਡੀਆਂ ਵਲ ਭੀ ਨਾ ਧਿਆਨ ਕੀਤਾ॥

ਤੇਜ:—(ਘਬਰਾਕੇ ਅਤੇ ਓਹਨਾਂ ਦੋਹਾਂ ਲੋਥਾਂ ਨੂ ਚੰਗੀ ਤਰਾਂ ਵੇਖਕੇ ਅਰ ਸ਼ਰਮਾਕੇ) ਮੇਥੋਂ ਭੀ ਬੜੀ ਭੁਲ ਹੋਈ ਕਿ ਮੈਂ ਭੀ ਇਹਨਾਂ ਦੋਹਾਂ ਲੋਥਾਂ ਨੂੰ ਚੰਗੀ ਤਰਾਂ ਨਹੀਂ ਵੇਖਿਆ ਵਾਸਤਵ ਵਿਚ ਏਹ ਦੋਵੇਂ ਲੋਥਾਂ ਪੁਰਸ਼ ਦੀਆਂ ਹਨ, ਇਸਤ੍ਰੀ ਦੀਆਂ ਨਹੀਂ।

ਯੋਗੀ—ਏਯਾਰਾਂ ਕੋਲੋਂ ਅਜੇਹੀ ਭੁਲ ਦਾ ਹੋਣਾ ਕਿੰਨੀ

ਸ਼ਰਮ ਦੀ ਗਲ ਹੈ, ਏਸੇ ਜ਼ਰਾ ਜਿਨੀ ਭੁਲ ਨਾਲ ਕੁਮਾਰ ਦੀ ਜਾਨ ਜਾ ਚੁਕੀ ਸੀ, (ਉਂਗਲ ਨਾਲ ਸੈਨਤ ਕਰਕੇ) ਦੇਖੋ ਉਸ ਪਾਸ ਦੋਹਾਂ ਪਹਾੜੀਆਂ ਦੇ ਵਿਚਕਾਰ, ਏਨੀ ਸੈਨਤ ਹੀ ਬਥੇਰੀ ਹੈ, ਕਿਉਂਕਿ ਤੁਸੀ ਏਸ ਤੈਹਖਾਨੇ ਦਾ ਹਾਲ ਜਾਣਦੇ ਹੋ ਜੋ ਆਪਣੇ ਉਸਤਾਦ ਪਾਸੋਂ ਸੁਣ ਚੁਕੇ ਹੋ ॥

ਤੇਜ ਸਿੰਘ ਨੇ ਓਸ ਪਾਸੇ ਦੇਖਿਆ, ਵੇਖਦਿਆਂ ਹੀ ਤਾੜੀ ਲਗ ਗਈ ਕੁਮਾਰ ਭੀ ਓਸੇ ਪਾਸੇ ਵੇਖਣ ਲਗ ਪਏ, ਦੇਵੀ ਸਿੰਘ ਅਤੇ ਜੋਤਸ਼ੀ ਜੀ ਦੀ ਨਜ਼ਰ ਭੀ ਓਥੇ ਹੀ ਜਾ ਪਈ, ਤੇਜ ਸਿੰਘ ਘਬਰਾ ਕੇ ਬੋਲ ਉਠਿਆ "ਓਹੋ! ਏਹ ਕੀ ਹੋਗਿਆ !!"

ਤੇਜ ਸਿੰਘ ਦੇ ਏਨਾਂ ਕਹਿਣ ਨਾਲ ਸਭਨਾ ਦਾ ਧਿਆਨ ਹੋਰ ਵਧਕੇ ਓਸੇ ਪਾਸੇ ਜਾ ਪਿਆ, ਕੁਝ ਚਿਰ ਪਿਛੋਂ ਯੋਗੀ ਜੀ ਨਾਲ ਕੋਈ ਗਲ ਕਰਨ ਲਈ ਤੇਜ ਸਿੰਘ ਜੀ ਪਿਛਾਹਾਂ ਤੱਕੇ ਪਰ ਉਹ ਨ ਦਿਸੇ, ਬਨ ਕੰਨਯਾਂ ਭੀ ਨਜ਼ਰ ਨਾ ਆਈ, ਸਗੋਂ ਏਹ ਭੀ ਪਤਾ ਨਾ ਲਗਾ ਕਿ ਉਹ ਗਏ ਕੇਹੜੇ ਰਸਤੇ ਥਾਣੀਂ ਹਨ ਅਤੇ ਕਦੋਂ ਗਏ ਹਨ, ਜਦ ਤਕ ਬਨ ਕੰਨਯਾ ਅਤੇ ਯੋਗੀ ਜੀ ਓਥੇ ਸਨ ਓਹਨਾਂ ਦੇ ਆਉਣ ਦਾ ਰਸਤਾ ਖੁਲਾ ਸੀ ਅਰ ਇਕ ਤਰੇੜ ਜੇਹੀ ਕੰਧ ਵਿਚ ਮਾਲੂਮ ਹੁੰਦੀ ਸੀ, ਪਰ ਹੁਣ ਕੁਝ ਭੀ ਨਹੀਂ।

## ਦੂਸਰਾ ਕਾਂਡ

ਕੌਰ ਬੀਰੇਂਦਰ ਸਿੰਘ ਨੇ ਤੇਜ ਸਿੰਘ ਨੂੰ ਕਿਹਾ ਮੈਨੂੰ ਅਜੇ ਤਕ ਏਹ ਪਤਾ ਨਹੀਂ ਲਗਾ ਕਿ ਯੋਗੀ ਜੀ ਨੇ ਉਂਗਲ ਦੇ ਇਸ਼ਾਰੇ ਨਾਲ ਤੁਹਾਨੂੰ ਕੀ ਦਸਿਆ ਸੀ ਅਤੇ ਏਨਾਂ ...

ਤੁਹਾਡੀ ਤਾੜੀ ਕਿਉਂ ਲਗੀ ਰਹੀ, ਤੁਸੀਂ ਓਧਰ ਕੀ ਵੇਖਦੇ ਰਹੇ ਅਰ ਓਹ ਦੋਵੇਂ ਕਿਥੇ ਗਏ ?

ਤੇਜ ਸਿੰਘ—ਕੀ ਦਸੀਏ ਕਿ ਓਹ ਦੋਵੇਂ ਕਿਥੇ ਚਲੇ ਗਏ ਹਨ, ਕੁਝ ਪੂਰਾ ਪਤਾ ਓਹਨਾਂ ਕੋਲੋਂ ਨਹੀਂ ਮਿਲਿਆ; ਹੁਣ ਬੜੀ ਮੇਹਨਤ ਕਰਨੀ ਪਵੇਗੀ ॥

ਕੁਮਾਰ—ਪਰ ਏਹ ਭੀ ਤਾਂ ਮਲੂਮ ਹੋਵੇ ਕਿ ਓਥੇ ਤੁਸਾਂ ਕੀ ਵੇਖਿਆ ਅਤੇ ਮੇਹਨਤ ਕਿਸ ਕਮ ਵਿਚ ਕਰਨੀ ਪਵੇਗੀ?

ਤੇਜ ਸਿੰਘ—ਮੈ ਕੀ ਵੇਖਦਾ ਸਾਂ, ਏਹ ਗਲ ਦਸਦਿਆਂ ਬੜਾ ਚਿਰ ਲਗੇਗਾ ਅਰ ਹੁਣ ਏਹਨਾਂ ਦੋਹਾਂ ਲੋਥਾਂ ਦੀ ਸੜ੍ਹਿਆਨ ਨਾਲ ਏਥੇ ਬੈਠਾ ਨਹੀ ਜਾਂਦਾ, ਏਹਨਾਂ ਨੂੰ ਏਥੇ ਹੀ ਛਡਕੇ ਤਲਿਸਮੋ ਬਾਹਰ ਚਲੋ, ਜੋ ਕੁਝ ਹੈ ਸਭ ਓਥੇ ਚਲਕੇ ਦਸਾਂਗਾ, ਪਰ ਏਥੋਂ ਚਲਨ ਤੋਂ ਪਹਿਲਾਂ ਓਹ ਵੇਖ ਲਵੋ ਜਿਸਦੇ ਵਾਸਤੇ ਮੈ ਐਨਾ ਚਿਰ ਹਰਾਨੀ ਵਿਚ ਪਿਆ ਰਿਹਾ ਹਾਂ, ਔਰ ਦੋਹਾਂ ਪਹਾੜੀਆਂ ਦੇ ਵਿਚ ਜੋ ਬੂਹਾ ਖੁਲਾ ਹੋਇਆ ਹੈ ਪਹਿਲਾਂ ਬੰਦ ਸੀ, ਏਹੋ ਹੈਰਾਨੀ ਦੀ ਗਲ ਸੀ, ਹੁਣ ਚਲ ਸਾਨੂੰ ਕਲ ਫੇਰ ਇਥੇ ਆਉਣਾ ਪਵੇਗਾ ਏਹ ਤਲਿਸਮ ਅਜੇਹੀ ਥਾਂ ਤੇ ਬਣਿਆ ਹੋਇਆ ਹੈ ਕਿ ਅੰਦਰੋਂ ਅੰਦਰ ਜਾਣ ਨਾਲ ਪੰਜ ਕੋਹ ਦਾ ਪੈਂਡਾ ਮਾਲੂਮ ਹੁੰਦਾ ਹੈ ਪਰ ਬਾਹਰ ਦੇ ਰਸਤਿਓਂ ਪੰਦਰਾਂ ਕੋਹ ਪੈਂਡਾ ਕਰਨਾਂ ਪੈਂਦਾ ਹੈ ॥

ਕੁਮਾਰ—ਅਛਾ ਚਲੋ ਇਸ ਗਲ ਨੂੰ ਚੰਗੀ ਤਰਾਂ ਸੁਣੇ ਬਿਨਾਂ ਦਿਲ ਘਬਰਾਉਂਦਾ ਪਿਆ ਹੈ ।

ਜਿਸ ਰਸਤੇ ਇਹ ਚਾਰੇ ਆਦਮੀ ਤਲਿਸਮ ਵਿਚ ਪਹੁੰਚੇ ਸਨ, ਓਸੇ ਰਸਤੇ ਬਾਹਰ ਹੋਏ ਅਜ ਇਹਨਾਂ ਨੂੰ ਤਲਿਸਮ ਦੇ ਅੰਦਰ ਅਧੀ ਰਾਤ ਹੋ ਗਈ ਸੀ, ਇਸ ਲਈ ਏਹਨਾਂ ਦੇ

ਲਸ਼ਕਰ ਵਾਲੇ ਘਬਰਾ ਰਹੇ ਸਨ ਕਿ ਅਗੇ ਤਾਂ ਏਹ ਪਹਿਰ ਦਿਨ ਰਹਿੰਦੇ ਹੀ ਬਾਹਰ ਆ ਜਾਂਦੇ ਸਨ ਅਜ ਕਿਉਂ ਚਿਰ ਲਗਾ? ਜਦ ਏਹ ਲੋਕ ਆਪਣੇ ਤੰਬੂ ਵਿਚ ਪਹੁੰਚੇ ਤਾਂ ਸਾਰਿਆਂ ਦਾ ਚਿਤ ਟਿਕਾਣੇ ਹੋਯਾ। ਤੇਜ ਸਿੰਘ ਨੇ ਕੁਮਾਰ ਨੂੰ ਕਿਹਾ ਹੁਣ ਤੁਸੀਂ ਆਰਾਮ ਕਰੋ ਕਲ ਜੋ ਕੁਛ ਹੈ ਤੁਹਾਨੂੰ ਦਸਾਂਗੇ।

## ਤੀਸਰਾ ਕਾਂਡ

ਇਹ ਤਾਂ ਮਾਲੂਮ ਹੋਯਾ ਕਿ ਚੰਦਰਕਾਂਤਾ ਜੀਉਂਦੀ ਹੈ ਪਰ ਕਿਥੇ ਹੈ ਅਤੇ ਇਕ ਖੋਹ ਵਿਚ ਕਿਸ ਤਰਾਂ ਨਿਕਲ ਗਈ। ਬਨ ਕੰਨਿਆਂ ਕੌਣ ਹੈ, ਜੋਗੀ ਜੀ ਕਿਥੋਂ ਆਏ ਤੇਜ ਸਿੰਘ ਨੂੰ ਉਨ੍ਹਾਂ ਨੇ ਕੀ ਵਿਖਾਯਾ, ਇਨਾਂ ਸਭਨਾਂ ਗਲਾਂ ਨੂੰ ਸੋਚਦਿਆਂ ਅਰ ਧਿਆਨ ਦੁੜਾਉਂਦਿਆਂ ਹੀ ਕੁਮਾਰ ਨੇ ਸਵੇਰ ਕਰ ਦਿਤੀ, ਇਕ ਘੜੀ ਭਰ ਭੀ ਨੀਂਦ ਨ ਆਈ, ਅਜੇ ਸਵੇਰਾ ਹੋਯਾ ਭੀ ਨਹੀਂ ਸੀ ਪਲੰਘ ਤੋਂ ਉਠਕੇ ਛੜੀ ਨਾਲ ਤੇਜ ਸਿੰਘ ਦੇ ਡੇਰੇ ਵਿਚ ਗਏ ਓਹ ਅਜੇ ਸੁਤੇ ਹੋਏ ਸਨ, ਉਨ੍ਹਾਂ ਨੂੰ ਜਾਕੇ ਉਠਾਯਾ।

ਤੇਜ ਸਿੰਘ ਨੇ ਉਠਕੇ ਕੁਮਾਰ ਨੂੰ ਪ੍ਰਨਾਮ ਕੀਤਾ ਮਨ ਵਿਚ ਤਾਂ ਸਮਝ ਹੀ ਗਏ ਕਿ ਓਹੋ ਸਾਰਾ ਹਾਲ ਪੁਛਣ ਲਈ ਬੇਚੈਨ ਹਨ, ਏਸੇ ਲਈ ਏਨਾਂ ਨੇ ਆਕੇ ਮੈਨੂੰ ਉਠਾਇਆ ਹੈ ਪਰ ਫੇਰ ਭੀ ਪੁਛਿਆ 'ਕਿਉਂ ਕੀ ਹੈ ਜੋ ਸਵੇਰੇ ਹੀ ਆ ਉਠਾਇਆ ?'

ਕੁਮਾਰ:—ਰਾਤ ਭਰ ਨੀਂਦ ਨਹੀ ਆਈ, ਹੁਣ ਜੋ ਕੋਹਣਾ ਹੈ ਛੇਤੀ ਕਹੋ ਦਿਲ ਘਬਰਾ ਰਿਹਾ ਹੈ।

ਤੇਜ ਸਿੰਘ:—ਹਛਾ ਚੰਗਾ ਬੈਠ ਜਾਓ ਮੈ ਦਸਦਾ ਹਾਂ।

ਕੁਮਾਰ ਬੈਠ ਗਏ, ਦੇਵੀ ਸਿੰਘ ਅਤੇ ਜੋਤਸ਼ੀ ਜੀ ਨੂੰ ਭੀ ਤਿਥੇ ਹੀ ਸਦਵਾ ਲਿਆ, ਜਦ ਓਹ ਆ ਗਏ ਤਾਂ ਤੇਜ ਸਿੰਘ ਨੇ ਕਿਹ, ਇਹ ਤਾਂ ਮੈਨੂੰ ਅਜੇ ਤਕ ਪਤਾ ਨਹੀਂ ਲਗਾ ਕਿ ਕੁਮਾਰ ਚੰਦਰਕਾਂਤਾ ਨੂੰ ਕੌਣ ਲੈ ਗਿਆ ਹੈ, ਓਹ ਯੋਗੀ ਕੌਣ ਸੀ ਅਤੇ ਬਨ ਕੰਨਯਾ ਦੀ ਸਹਾਇਤਾ ਕਿਉਂ ਕਰਦਾ ਹੈ, ਪਰ ਤਿਸ ਨੇ ਜੋ ਮੈਨੂੰ ਵਿਖਾਯਾ ਓਹ ਬੜੇ ਅਚੰਭੇ ਵਾਲੀ ਗਲ ਸੀ, ਜਿਸਨੂੰ ਵੇਖਦਿਆਂ ਹੀ ਮੈਂ ਐਨਾ ਸੋਚ ਸਾਗਰ ਵਿਚ ਡੁਬ ਗਿਆ ਕਿ ਯੋਗੀ ਜੀ ਤੋਂ ਪੁਛ ਨ ਸਕਿਆ ਅਰ ਓਹ ਭੀ ਬਿਨਾਂ ਕੁਛ ਦਸੇ ਦੇ ਤੁਰਦੇ ਹੋਏ।

ਪਹਿਲਾਂ ਪਹਿਲ ਤੁਹਾਨੂੰ ਜਦ ਮੈਂ ਓਸ ਖੋਹ ਵਿਚ ਲੈ ਗਿਆ ਸਾਂ ਤਦ ਓਥੋਂ ਦਾ ਕੁਝ ਹਾਲ ਜੋ ਮੈਂ ਆਪਣੇ ਉਸਤਾਦ ਪਾਸੋਂ ਸੁਣਿਆ ਸੀ, ਤੁਹ ਨੂੰ ਦਸਿਆ ਸੀ, ਕੀ ਯਾਦ ਹੈ ?

ਕੁਮਾਰ—ਹਾਂ ਚੰਗੀ ਤਰਾਂ ਯਾਦ ਹੈ।

ਤੇਜ:—ਮੈਂ ਕੀ ਕਿਹਾ ਸੀ ?

ਕੁਮਾਰ—ਤੁਸਾਂ ਇਹੋ ਕਿਹਾ ਸੀ ਕਿ ਉਸ ਵਿਚ ਬੜਾ ਭਾਰੀ ਖਜਾਨਾ ਹੈ ਜਿਸ ਉਤੇ ਛੋਟਾ ਜਿਹਾ ਤਲਿਸਮ ਵੀ ਬਣਿਆ ਹੋਇਆ ਹੈ ਜੋ ਬਹੁਤ ਸੁਖੇਨ ਹੀ ਟੁਟ ਸਕਦਾ ਹੈ ਕਿਉਂ ਕਿ ਉਸਦੇ ਤੋੜਨ ਦਾ ਕੁਝ ਢੰਗ ਤੁਹਾਨੂੰ ਤੁਹਾਡੇ ਉਸਤਾਦ ਨੇ ਦਸਿਆ ਸੀ।

ਤੇਜ—ਹਾਂ ਠੀਕ ਹੈ, ਮੈਂ ਏਹੋ ਕਿਹਾ ਸੀ, ਕਲ ਉਸ ਖੋਹ ਵਿਚ ਮੈਂ ਜੋ ਦਰਵਾਜਾ ਦੋ ਪਹਾੜੀਆਂ ਦੇ ਵਿਚਕਾਰ ਦਿਖਾਯਾ ਸੀ ਓਹੋ ਯੋਗੀ ਜੀ ਨੇ ਮੈਨੂੰ ਸੈਨਤ ਨਾਲ ਦਸਿਆ ਸੀ ਓਹੋ ਦਰਵਾਜਾ ਖੁਲਾ ਵੇਖਕੇ ਮੈਨੂੰ ਨਿਸਚਾ ਹੋਗਿਆ ਕਿ ਓਸ ਤਲਿਸਮ ਨੂੰ ਕਿਸੇ ਨੇ ਤੋੜ ਸੁਟਿਆ ਹੈ, ਅਰ ਓਹੋ ਏਥੇ ਆਕੇ

ਕੁਮਾਰੀ ਨੂੰ ਲੈ ਗਿਆ ਹੈ, ਮੈਂ ਏਸੇ ਸੋਚ ਵਿਚ ਡੁਬਾ ਹੋਯਾ ਉਸੇ ਬੂਹੇ ਵਲ ਦੇਖ ਰਿਹਾ ਸਾਂ ਕਿ ਯੋਗੀ ਜੀ ਤੁਰਦੇ ਹੋਏ ।

ਤੇਜ ਸਿੰਘ ਦੀ ਗਲ ਸੁਣਕੇ ਕਮਾਰ ਅੱਧੇ ਘੰਟੇ ਤਕ ਚੁਪ ਰਹੇ ਹੈਰਾਨੀ ਜੇਹੀ ਆ ਗਈ, ਇਸਦੇ ਪਿਛੋਂ ਸੰਭਲ ਬੈਠੇ ਅਰ ਕਿਹਾ—ਤਾਂ ਕੁਮਾਰੀ ਚੰਦ੍ਰਕਾਂਤਾ ਇਕ ਨਵੀਂ ਬਲਾ ਵਿਚ ਫਸ ਗਈ ?

ਤੇਜ:—ਮਲੂਮ ਤਾਂ ਏਹੋ ਹੀ ਹੁੰਦਾ ਹੈ।

ਕੁਮਾਰ—ਇਸਦਾ ਪਤਾ ਕਿਸ ਤਰਾਂ ਲਗੇ ? ਹੁਣ ਕੀ ਕਰਨਾ ਚਾਹੀਦਾ ਹੈ ?

ਤੇਜ:—ਪਹਿਲਾਂ ਤਾਂ ਸਾਨੂੰ ਉਸ ਖੋਹ ਵਿਚ ਚਲਣਾ ਚਾਹੀਦਾ ਹੈ; ਉਥੇ ਚਲਕੇ ਉਸ ਤਲਿਸਮ ਨੂੰ ਵੇਖੀਏ ਜਿਸ ਨੂੰ ਕੋਈ ਦੂਸਰਾ ਹੀ ਤੋੜਕੇ ਖਜ਼ਾਨਾ ਲੈ ਗਿਆ ਹੈ; ਸ਼ਾਇਦ ਓਹ ਓਥੇ ਹੀ ਮਿਲ ਪਵੇ ਜਾਂ ਉਸਦਾ ਕੁਝ ਪਤਾ ਲਗ ਜਾਵੇ,ਇਸਦੇ ਪਿਛੋਂ ਜੋ ਕੁਝ ਸਲਾਹ ਹੋਵੇਗੀ ਕੀਤਾ ਜਾਵੇਗਾ ॥

ਕੁਮਾਰ—ਹਛਾ ਚਲੋ, ਔਸ ਵੇਲੇ ਇਕ ਹੋਰ ਖਿਆਲ ਮੇਰੇ ਮਨ ਵਿਚ ਆਇਆ ਹੈ।

ਤੇਜ:—ਓਹ ਕੀ ?

ਕੁਮਾਰ—ਜੇਹੜੇ ਤਸੀਂ ਦੂਨੋਂ ਨਾਜ਼ ਨੂੰ ਕੈਦ ਕਰਨ ਖੋਹ ਵਿਚ ਗਏ ਸੀ, ਅਤੇ ਬੂਹਾ ਨ ਖੁਲਣ ਦੇ ਕਾਰਨ ਮੁੜ ਆਏ ਸੀ ਸ਼ਾਇਦ ਉਸ ਬੂਹੇ ਨੂੰ ਉਸੇ ਨੇ ਅੰਦਰੋਂ ਬੰਦ ਕੀਤਾ ਹੋਯਾ ਹੋਵੇਗਾ, ਜਿਸ ਨੇ ਇਸ ਛੋਟੇ ਜੇਹੇ ਤਲਿਸਮ ਨੂੰ ਤੋੜਿਆ ਹੈ, ਉਸ ਵੇਲੇ ਉਹ ਅੰਦਰ ਹੀ ਹੋਵੇਗਾ ।

ਤੇਜ:—ਤੁਹਾਡੀ ਗੱਲ ਠੀਕ ਹੈ ਜ਼ਰੂਰ ਏਹੋ ਗੱਲ ਹੈ। ਇਸ ਵਿਚ ਕੋਈ ਸੰਦੇਹ ਨਹੀਂ ਸਗੋਂ ਉਸੇ ਨੇ ਹੀ ਸ਼ਿਵਦਤ ਨੂੰ

ਛੁਡਾਯਾ ਹੋਵੇਗਾ ॥

ਕੁਮਾਰ–ਹਾਂ ਹੋ ਸਕਦਾ ਹੈ, ਪਰ ਜਦ ਛੁਟ ਜਾਣ ਤੇ ਭੀ ਸ਼ਿਵਦਤ ਨੇ ਬੇਈਮਾਨੀ ਤੇ ਲਕ ਬੰਨਿਆ ਅਰ ਮੇਰੇ ਪਿਛੋਂ ਭੀ ਲਸ਼ਕਰ ਤੇ ਛਾਪਾ ਮਾਰਿਆ; ਤਾਂ ਕੀ ਉਸੇ ਨੇ ਫੇਰ ਸ਼ਿਵਦਤ ਨੂੰ ਕੈਦ ਕਰਕੇ ਏਸ ਖੋਹ ਵਿਚ ਲਿਆ ਸੁਟਿਆ ? ਅਰ ਸ਼ਾਇਦ ਓਹ ਚਿਠੀ ਭੀ ਉਸੇ ਦੀ ਲਿਖੀ ਹੋਈ ਸੀ ਜੋ ਸ਼ਿਵਦਤ ਦੇ ਗੁੰਮ ਹੋਣ ਦੇ ਪਿਛੋਂ ਉਸਦੇ ਪਲੰਘ ਤੋਂ ਲਭੀ ਸੀ।

ਤੇਜ ਸਿੰ:–ਏਹੋ ਗਲ ਹੈ।

ਕੁਮਾਰ–ਤਾਂ ਇਸਤੋਂ ਮਾਲੂਮ ਹੁੰਦਾ ਹੈ ਕਿ ਓਹ ਸਾਡਾ ਸਜਨ ਭੀ ਹੈ; ਪਰ ਜੇਕਰ ਸਜਨ ਹੈ ਤਾਂ ਚੰਦ੍ਰਕਾਂਤਾ ਨੂੰ ਕਿਉਂ ਲੈ ਗਿਆ ॥

ਤੇਜ ਸਿੰਘ–ਇਸਦਾ ਉਤਰ ਦੇਣਾ ਕਠਨ ਹੈ, ਅਕਲ ਕੁਝ ਗਵਾਹੀ ਨਹੀਂ ਦੇਂਦੀ। ਇਸਦੇ ਬਿਨਾਂ ਸ਼ਿਵਦਤ ਦੇ ਛੁਟਣ ਦੇ ਪਿਛੋਂ ਫੇਰ ਭੀ ਤੁਹਾਨੂੰ ਇਕ ਵਾਰੀ ਉਸ ਖੋਹ ਵਿਚ ਜਾਣ ਦਾ ਅਵਸਰ ਮਿਲਿਆ ਹੈ; ਅਰ ਅਸੀਂ ਭੀ ਤੁਹਾਨੂੰ ਢੂੰਡਦੇ ੨ ਓਥੇ ਜਾ ਪਹੁੰਚੇ ਸਾਂ, ਉਸ ਵੇਲੇ ਚਪਲਾ ਹੀ ਕਹਿੰਦੀ ਸੀ ਕਿ ਇਸ ਖੋਹ ਵਿਚ ਕੋਈ ਆਯਾ ਸੀ, ਜਿਸਨੇ ਸ਼ਿਵਦਤ ਨੂੰ ਇਕ ਵਾਰੀ ਛੁਡਾਕੇ ਫੇਰ ਕੈਦ ਕਰ ਦਿਤਾ ਹੈ, ਸਗੋਂ ਉਸਨੇ ਕਿਹਾ ਸੀ ਕਿ ਅਸੀਂ ਸ਼ਿਵਦਤ ਨੂ ਰੋਜ ਇਥੇ ਵੇਖਦੇ ਰਹੇ ਹਾਂ, ਅਰ ਨਾਂ ਹੀ ਉਸਨੇ ਕੋਈ ਹੋਰ ਡਰ ਦੀ ਗਲ ਦਸੀ।

ਕੁਮਾਰ–ਏਹ ਗੱਲ ਤਾਂ ਬੜੀ ਵੇਦੀ ਮਾਲੂਮ ਹੁੰਦੀ ਹੈ; ਪਰ ਤੁਸੀਂ ਭੀ ਕੁਝ ਭੁਲ ਕਰ ਬੈਠੇ ਹੋ ॥

ਤੇਜ ਸਿੰਘ–ਕਿਉ ਅਸਾਂ ਕੀ ਭੁਲ ਕੀਤੀ ਹੈ?

ਕੁਮਾਰ–ਕਲ ਯੋਗੀ ਜੀ ਨੇ ਨਿਕਲਕੇ ਮੈਨੂ ਫਾਲ

ਮਾਰਨੋਂ ਰੋਕਿਆ ਸੀ, ਇਸਦੇ ਪਿਛੋਂ ਜ਼ਮੀਨ ਤੇ ਲਤ ਮਾਰੀਸੀ ਉਥੋਂ ਜ਼ਮੀਨ ਪਾਟ ਗਈ ਸੀ, ਅਤੇਵਿਚੋਂ ਬਨਕੰਨਯਾ ਨਿਕਲ ਆਈ ਸੀ, ਤਾ ਜੋਗੀ ਜੀ ਕੋਈ ਦੇਵਤਾ ਤਾਂ ਹੈਸੇਹੀ ਨਹੀਂ ਸਨ ਜੋ ਜ਼ਮੀਨ ਪਾਟ ਜਾਂਦੀ ਜ਼ਰੂਰ ਓਥੇ ਜ਼ਮੀਨ ਦੇ ਅੰਦਰ ਕੋਈ ਪੇਚ ਹੈ, ਤੁਹਾਨੂੰ ਭੀ ਚਾਹੀਦਾ ਸੀ ਕਿ ਓਸੇ ਜਗਾਂ ਲਤ ਮਾਰਕੇ ਵੇਖਦੇ ਜ਼ਮੀਨ ਪਾਟ ਗਈ ਹੈ ਕਿ ਨਹੀਂ।

ਤੇਜਃ ਏਹ ਤੁਸਾਂ ਬੜੀ ਠੀਕ ਕਿਹਾ ਹੈਹੁਣ ਕੀ ਕਰੀਏ?

ਕੁਮਾਰ—ਅਜ ਫੇਰ ਚਲੋ ਸ਼ਾਇਦ ਕੁਝ ਕੰਮ ਬਣ ਜਾਵੇ ਤਾਂ ਫੇਰ ਉਸ ਖੋਹ ਵਿਚ ਜਾਣ ਦੀ ਕੀ ਲੋੜ ਹੈ?

ਤੇਜ ਸਿੰਘ— ਚਲੋ।

ਅਜ ਫਰ ਕੁਮਾਰ ਅਤੇ ਤਿੰਨ ਏਯਾਰ ਓਸੇ ਤਲਿਸਮ ਵਿਚ ਗਏ; ਸਾਧਾਰਨ ਰਸਤੇ ਤੋਂ ਹੁੰਦੇ ਹੋਏ ਓਸੇ ਦਲਾਨ ਵਿਚ ਪਹੁੰਚੇ, ਜਿਥੋਂ ਜੋਗੀ ਜੀ ਨਿਕਲੇ ਸਨ, ਜਾਕੇ ਵੇਖਿਆ ਕਿ ਦੋਵੇ ਸੜੀਆਂ ਹੋਈਆਂ ਤੇ ਜਨੌਰਾਂ ਦੀਆਂ ਖਾਧੀਆਂ ਹੋਈਆਂ ਲੋਥਾਂ ਓਥੇ ਨਹੀਂ ਹਨ, ਅਰ ਧਰਤੀ ਧੋ ਧਾਕੇ ਸਾਫ ਕੀਤੀ ਹੋਈ ਹੈ, ਥੋੜਾ ਚਿਰ ਤਾਂ ਏਹ ਅਚੰਭੇ ਵਿਚ ਆਕੇ ਖਲੋਤੇ ਰਹੇ, ਇਸਦੇ ਪਿਛੋਂ ਤੇਜ ਸਿੰਘ ਨੇ ਚੰਗੀ ਤਰਾਂ ਵੇਖਕੇ ਓਸੇ ਥਾਂ ਤੇ ਜੋਰਨਾਲ ਲਤ ਮਾਰੀ; ਜਿਥੇ ਯੋਗੀ ਨੇ ਲਤ ਮਾਰੀ ਸੀ॥

ਝਟ ਓਸੇ ਤਰਾਂ ਧਰਤੀ ਪਾਟਗਈ ਅਰ ਹੇਠਾਂ ਉਤਰਨ ਲਈ ਛੋਟੀਆਂ੨ ਪੌੜੀਆਂ ਨਜ਼ਰ ਪਈਆਂ, ਖੁਸ਼ੀ੨ ਏਹ ਚਾਰੇ ਆਦਮੀ ਹੇਠ ਉਤਰੇ ਓਥੇ ਇਕ ਨੇਰੀ ਕੋਠੜੀ ਵਿਚ ਭੌਂਚੱਕੇ ਹੋ ਕੇ ਕੋਈ ਹੋਰ ਬੂਹਾ ਲਭਨਾਂ ਪਿਆ ਪਰ ਕੋਈ ਪਤਾ ਨਾ ਲਗਾ, ਲਾਚਾਰ ਹੋਕੇ ਬਾਹਰ ਨਿਕਲ ਆਏ, ਪਰ ਉਹ ਪਾਟੀ ਹੋਈ ਧਰਤੀ ਫਿਰ ਨਾ ਜੁੜੀ, ਖੁਲੀ ਦੀ ਖੁਲੀ ਰਹਿ ਗਈ॥

ਤੇਜ ਸਿੰਘ ਨੇ ਕਿਹਾ ਮਾਲੂਮ ਹੁੰਦਾ ਹੈ ਕਿ ਅੰਦਰੋਂ ਬੰਦ ਕਰਨ ਦੀ ਕੋਈ ਜੁਗਤੀ ਹੈ ਜਿਸਦਾ ਸਾਨੂੰ ਪਤਾ ਨਹੀਂ, ਹਛਾ ਭਾਵੇਂ ਕੁਛ ਹੋਵੇ ਪਰ ਸਾਡਾ ਕੋਈ ਕੰਮ ਨਾ ਸੌਰਿਆਂ, ਹੁਣ ਬਿਨਾਂ ਬਾਹਰਲੇ ਰਸਤੇ ਦੇ ਉਸ ਖੋਹ ਵਿਚ ਜਾਣਦੇ ਹੋਰ ਕੋਈ ਕੰਮ ਨ ਸੌਰੇਗਾ

ਚਾਰੇ ਆਦਮੀ ਤਲਿਸਮੋਂ ਬਾਹਰ ਆਏ, ਤੇਜ ਸਿੰਘ ਨੇ *ਜੰਦਰਾ ਮਾਰ ਦਿਤਾ । ਇਕ ਦਿਨ ਠਹਿਰਕੇ ਦੂਸਰੇ ਦਿਨ ਫਤੇ ਸਿੰਘ ਸੈਨਾਪਤਿ ਨੂੰ ਆਪਣੀ ਥਾਂ ਥਾਪਕੇ ਚੁਨਾਰ ਭੇਜ ਦੇਣ ਦੇ ਪਿਛੋਂ ਕੌਰ ਬੀਰੇਂਦ੍ਰ ਸਿੰਘ ਨੇ ਨੌਗੜ੍ਹ ਵਲ ਕੂਚ ਕੀਤਾ ਉਥੇ ਪੁਜਕੇ ਆਪਣੇ ਪਿਤਾ ਨੂੰ ਮਿਲੇ ਕਈ ਦਿਨ ਪਿਛੋਂ ਰਾਜੇ ਸੁਰੇਂਦਰ ਸਿੰਘ ਦੇ ਕਹੇ ਅਨੁਸਾਰ ਜੀਤ ਸਿੰਘ ਨੇ ਕੌਰ ਬੀਰੇਂਦਰ ਸਿੰਘ ਪਾਸੋਂ ਤਲਿਸਮ ਦਾ ਹਾਲ ਪੁਛਿਆ, ਉਤਰ ਵਿਚ ਜੋ ਠੀਕ ਗਲ ਸੀ ਸੋ ਕੌਰ ਨੇ ਦਸੀ ॥

ਜੀਤ ਸਿੰਘ ਨੇ ਓਸੇ ਥਾਂ ਬੁਲਾਕੇ ਤੇਜ ਸਿੰਘ ਨੂੰ ਕਿਹਾ ਤੁਸੀ ਤਿੰਨੇ ਏਯਾਰ ਕੁਮਾਰ ਨੂੰ ਨਾਲ ਲੈਕੇ ਉਸ ਖੋਹ ਵਿਚ ਜਾਓ ਅਰ ਉਸ ਛੋਟੇ ਜੇਹੇ ਤਲਿਸਮ ਨੂੰ ਭੀ ਕੁਮਾਰ ਦੇ ਹਥੋਂ ਫਤੇ ਕਰਵਾਓ, ਜਿਸਦਾ ਹਾਲ ਤੁਸਾਨੂੰ ਤੁਹਾਡੇ ਉਸਤਾਦ ਨੇ ਦਸਿਆ ਹੋਯਾ ਹੈ ਜੋ ਕੁਝ ਹੋਯਾ ਹੈ ਉਸਦਾ ਪਤਾ ਤੁਹਾਨੂੰ ਲਗ ਜਾਵੇਗਾ ਪਰ ਤਲਿਸਮ ਤੋੜਨ ਤੋਂ ਪਹਿਲਾਂ ਦੋ ਕੰਮ ਕਰੋ ਇਕ ਤਾਂ ਥੋੜੇ ਜਿਹੇ ਆਦਮੀ ਨਾਲ ਲੈ ਜਾਓ ਅਰ ਮਹਾਰਾਜਾ ਸ਼ਿਵਦਤ ਨੂੰ

---

*ਜਿਸ ਥੜੇ ਉਤੇ ਪਥਰ ਦਾ ਆਦਮੀ ਸੁਤਾ ਹੋਇਆ ਸੀ ਉਸਦੇ ਸਿਰਹਾਣੇ ਵਲ ਪਥਰ ਰਖਕੇ ਬੂਹਾ ਮਾਰ ਦੇਂਦੇ ਸਨ, ਓਹੋ ਹੀ ਤਲਿਸਮ ਦਾ ਮੂੰਹ ਬੰਦ ਕਰਨ ਦੀ ਥਾਂ ਸੀ ਫਿਰ ਕੋਈ ਨਹੀਂ ਸੀ ਖੋਲ ਸਕਦਾ ॥

ਉਸਦੀ ਰਾਣੀ ਸਮੇਤ ਏਥੇ ਭੇਜ ਦੇਵੋ, ਦੂਸਰੇ ਜਦ ਖੋਹ ਦੇ ਅੰਦਰ ਜਾਓ ਤਾਂ ਅੰਦਰੋਂ ਬੂਹਾ ਮਾਰ ਲੈਣਾ, ਹੁਣ ਮਹਾਰਾਜਨੇ ਮਿਲਨ ਅਤ ਆਗਿਆ ਲੈਣ ਦੀ ਕੋਈ ਲੋੜ ਨਹੀਂ, ਤੁਸੀਂ ਐਸੇ ਵੇਲੇ ਏਥੋਂ ਕੂਚ ਕਰ ਜਾਓ; ਮਹਾਰਾਣੀ ਵਾਸਤੇ ਇਕ ਡੋਲੀ ਭੀ ਲਈ ਜਾਓ ॥

ਕੌਰ ਬੀਰੇਂਦਰ ਸਿੰਘ ਨੇ ਤਿੰਨ ਹਿਯਾਰਾਂ ਅਤੇ ਬਹੁਤ ਸਾਰੇ ਆਦਮੀਆਂ ਨੂੰ ਨਾਲ ਲੈ ਕੇ ਕੂਚ ਕੀਤਾ, ਸਵੇਰ ਹੁੰਦਿਆਂ ਹੀ ਏਹ ਲੋਕ ਖੋਹ ਕੋਲ ਜਾ ਪਹੁੰਚੇ. ਸਿਪਾਹੀਆਂ ਨੂੰ ਉਰੇ ਛੱਡ ਕੇ ਤੇ ਆਦਮੀ ਬੂਹਾ ਖੋਹਲ, ਖੋਹ ਦੇ ਅੰਦਰ ਗਏ ।

ਸਵੇਰਾ ਹੋਗਿਆ ਸੀ, ਤੇਜਸਿੰਘ ਨੇ ਮਹਾਰਾਜ ਸ਼ਿਵਦਤ ਅਤੇ ਉਨ੍ਹਾਂ ਦੀ ਰਾਣੀ ਨੂੰ ਲਿਆਕੇ ਸਿਪਾਹੀਆਂ ਨੂੰ ਹਵਾਲੇ ਕੀਤਾ; ਅਰ ਮਹਾਰਾਜਾ ਸ਼ਿਵਦਤ ਨੂੰ ਪੈਦਲ ਅਰ ਰਾਣੀ ਡੋਲੀ ਵਿਚ ਚੜ੍ਹਾਕੇ ਬਹੁਤ ਛੇਤੀ ਨੌਗੜ੍ਹ ਪਹੁੰਚਾਉਣ ਦੀ ਤਾਕੀਦ ਕਰਕੇ ਫਿਰ ਖੋਹ ਦੇ ਅੰਦਰ ਚਲੇ ਗਏ

## ਛੇਵਾਂ ਕਾਂਡ

ਮਹਾਰਾਜਾ ਸੁਰੇਂਦ੍ਰ ਸਿੰਘ ਦੇ ਸਿਪਾਹੀਆਂ ਨੇ ਮਹਾਰਾਜ ਸ਼ਿਵਦਤ ਅਤੇ ਉਨ੍ਹਾਂ ਦੀ ਰਾਣੀ ਨੂੰ ਨੌਗੜ੍ਹ ਪੁਚਾਯਾ, ਜੀਤਸਿੰਘ ਦੀ ਸਲਾਹ ਨਾਲ ਉਨ੍ਹਾਂ ਦੋਹਾਂ ਦੇ ਰਹਿਣ ਵਾਸਤੇ ਇਕ ਸੁੰਦਰ ਮਕਾਨ ਦਿੱਤਾ ਗਿਆ, ਅਰ ਉਨ੍ਹਾਂ ਦੀ ਹੱਥਕੜੀ ਬੇੜੀ ਖੋਹਲ ਦਿੱਤੀ ਗਈ, ਪਰ ਮਕਾਨ ਦੇ ਚੌਹੀਂ ਪਾਸੀਂ ਸਖ਼ਤ ਪਹਿਰਾ ਨੀਯਤ ਕਰ ਦਿੱਤਾ ॥

ਦੂਸਰੇ ਦਿਨ ਰਾਜਾ ਸੁਰੇਂਦ੍ਰ ਸਿੰਘ ਨੇ ਜੀਤ ਸਿੰਘ ਨਾਲ ਕੁਝ ਸਲਾਹ ਕੀਤੀ ਅਰ ਦੋਵੇਂ ਜਣੇ ਬੱਦਰੀ ਨਾਥ, ਪੰਨਾ ਲਾਲ

ਰਾਮ ਨਰੈਣ, ਚੂਨੀ ਲਾਲ, ਚੌਹਾਂ ਏਯਾਰਾਂ ਨੂੰ ਨਾਲ ਲੈਕੇ ਉਸ ਮਕਾਨ ਵਿਚ ਗਏ, ਜਿਥੇ ਮਹਾਰਾਜ ਸ਼ਿਵਦਤ ਅਤੇ ਉਨ੍ਹਾਂ ਦੀ ਰਾਣੀ ਨੂੰ ਰਖਿਆ ਸੀ।

ਰਾਜਾ ਸੁਰੇਂਦਰ ਸਿੰਘ ਦੇ ਆਉਣ ਦੀ ਖਬਰ ਸੁਣਕੇ ਮਹਾਰਾਜ ਸ਼ਿਵਦਤ ਆਪਣੀ ਰਾਣੀ ਨੂੰ ਨਾਲ ਲੈਕੇ ਬੂਹੇ ਤਕ ਉਨਾਂ ਦੀ ਅਗਵਾਨੀ ਨੂੰ ਆਏ, ਅਰ ਅੰਦਰ ਲੈਜਾਕੇ ਆਦਰ ਨਾਲ ਬੈਠਾਯਾ ਅਰ ਆਪ ਦੋਹਾਂ ਦੇ ਸਾਹਮਣੇ ਬੈਠ ਗਏ, ਹਥਕੜੀ ਬੇੜੀ ਪਈ ਚਾਰ ਏਯਾਰ ਭੀ ਇਕ ਪਾਸੇ ਬੈਠਾਏ ਗਏ ਮਹਾਰਾਜ ਸ਼ਿਵਦਤ ਨੇ ਪੁਛਿਆ ਕਿ ਇਸ ਸਮੇਂ ਇਥੇ ਆਉਣ ਦੀ ਖੇਚਲ ਆਪਨੇ ਕਿਸ ਤਰਾਂ ਕੀਤੀ ਹੈ?

ਰਾਜਾ ਸੁਰੇਂਦਰ ਸਿੰਘ ਨੇ ਕਿਹਾ "ਅਜ ਤਕ ਜੋ ਤੁਹਾਡੇ ਮਨ ਵਿਚ ਆਯਾ ਤੁਸਾਂ ਕੀਤਾ, ਕੁਰ ਸਿੰਘ ਦੇ ਕਹੇ ਕਹਾਏ ਸਾਨੂੰ ਦੁਖ ਦੇਣ ਦੇ ਬਹੁਤ ਯਤਨ ਕੀਤੇ, ਧੋਖਾ ਦਿੱਤਾ, ਲੜਾਈ ਕੀਤੀ ਪਰ ਅਜ ਤਕ ਪਰਮੇਸ਼ਵਰ ਨੇ ਸਾਡੀ ਰਖਯਾ ਕੀਤੀ, ਕੁਰ ਸਿੰਘ ਨਾਜ਼ਮ ਅਤੇ ਐਹਮਦ ਭੀ ਆਪਣੇ ਕੀਤੇ ਨੂੰ ਪਹੁੰਚ ਗਏ, ਅਰ ਸਾਡੀ ਬੁਰਆਈ ਸੋਚਦੇ ੨ ਹੀ ਮਰ ਗਏ। ਹੁਣ ਆਪ ਦੀ ਕੀ ਸਲਾਹ ਹੈ ਏਸੇ ਤਰਾਂ ਕੈਦ ਰਹਿਣ ਦੀ ਸਲਾਹ ਹੈ ਕਿ ਕੁਛ ਹੋਰ ਸੋਚਿਆ ਹੈ?

ਮਹਾਰਾਜ ਸ਼ਿਵਦਤ ਨੇ ਕਿਹਾ ਆਪ ਦੀ ਅਤੇ ਕੌਰ ਬੀਰੇਂਦਰ ਸਿੰਘ ਦੀ ਬਹਾਦਰੀ ਵਿਚ ਕੋਈ ਸੰਦੇਹ ਨਹੀਂ; ਜਿੰਨੀ ਉਪਮਾਂ ਕੀਤੀ ਜਾਵੇ ਥੋੜੀ ਹੈ, ਪਰਮੇਸ਼ਰ ਆਪਨੂੰ ਸੁਖੀ ਰਖੇ ਅਰ ਪੋਤਰਿਆਂ ਦਾ ਸੁਖ ਦਿਖਾਵੇ, ਅਰ ਆਪ ਉਨਾਂ ਨੂੰ ਗੋਦੀ ਲੈਕੇ ਖਿਡਾਓ। ਮੈਂ ਜੋ ਕੁਝ ਕੀਤਾ ਹੈ ਆਪ ਓਹਨੂੰ ਬਖਸ਼ ਦੇਵੋ, ਹੁਣ ਮੈਨੂ ਰਾਜ ਦੀ ਕੋਈ ਅਭਿਲਾਖਾ ਨਹੀਂ

ਚੁਨਾਰ ਨੂੰ ਆਪਨੇ ਜਿਸਤਰਾਂ ਫਤੇ ਕੀਤਾ ਹੈ ਅਰ ਜੋ ਕੁਛ ਓਥੇ ਹੋਯਾ ਹੈ, ਓਹ ਮੈਨੂੰ ਸਭ ਕੁਛ ਮਲੂਮ ਹੈ । ਮੈਂ ਹੁਣ ਕੇਵਲ ਇਕ ਗੱਲ ਚਾਹੁੰਦਾ ਹਾਂ, ਪ੍ਰਮੇਸ਼ਰ ਦੇ ਵਾਸਤੇ ਆਪਨੀ ਬਹਾਦਰੀ ਵਲ ਧਿਆਨ ਕਰਕੇ ਮੇਰੀ ਇਛਾ ਪੂਰੀ ਕਰੋ । ਏਨਾਂ ਕੈਹਕੇ ਹਥ ਜੋੜਕੇ ਸਾਹਮਣੇ ਖਲੋ ਗਏ।

ਸੁਰੇਂਦ੍ਰ:- ਜੋ ਕੁਝ ਤੁਹਾਡੇ ਮਨ ਵਿਚ ਹੋਵੇ ਕਹੋ, ਜਿਥੋਂ ਤਕ ਮੈਥੋਂ ਹੋ ਸਕੇਗਾ ਮੈਂ ਪੂਰਾ ਕਰਾਂਗਾ।

ਸ਼ਿਵਦੱਤ—ਜੋ ਕੁਝ ਮੈਂ ਚਾਹੁੰਦਾ ਹਾਂ ਆਪ ਸੁਨ ਲਵੋ, ਮੇਰਾ ਕੋਈ ਪੁਤਰ ਧੀ ਨਹੀਂ ਹੈ ਜਿਸਦਾ ਮੈਨੂੰ ਫਿਕਰ ਹੋਵੇ, ਹਾਂ ਚੁਨਾਰ ਦੇ ਕਿਲੇ ਵਿਚ ਮੇਰੇ ਸਾਕਾਂ ਦੀਆਂ ਕਈ ਵਿਧਵਾ ਇਸਤਰੀਆਂ ਹਨ ਜਿਨਾਂ ਦੀ ਪ੍ਰਿਤਪਾਲ ਮੇਰੇ ਹੀ ਕਾਰਨ ਹੁੰਦੀ ਸੀ, ਓਨਾਂ ਦੇ ਵਾਸਤੇ ਆਪ ਕੋਈ ਅਜੇਹਾ ਪ੍ਰਬੰਧ ਕਰ ਦੇਵੋ ਜਿਸ ਕਰਕੇ ਉਨ੍ਹਾਂ ਦੀ ਜ਼ਿੰਦਗੀ ਅਰਾਮ ਨਾਲ ਬਤੀਤ ਹੋਵੇ, ਹੋਰ ਮੇਰੇ ਸਾਕਾਂ ਦੇ ਕਈ ਮਨੁਖ ਹਨ ਪਰ ਮੈਂ ਉਨਾਂ ਲਈ ਕੁਛ ਯਾਚਨਾ ਨਹੀਂ ਕਰਾਂਗਾ ਅਰ ਓਹਨਾਂ ਦਾ ਨਾਉਂ ਭੀ ਨ ਦਸਾਂਗਾਂ ਕਿਉਂਕਿ ਓਹ ਮਰਦ ਹਨ, ਸਭ ਤਰਾਂ ਕਮਾਕੇ ਖਾ ਸਕਦੇ ਹਨ, ਮੈਨੂੰ ਕੈਦੋਂ ਛੁਟੀ ਦੇਵੋ, ਆਪਨੀ ਪਤਨੀ ਨੂੰ ਨਾਲ ਲੈਕੇ ਬਨ ਵਿਚ ਚਲਾ ਜਾਵਾਂਗਾ, ਕਿਸੇ ਥਾਂ ਬੈਠਕੇ ਈਸ਼ਵਰ ਦਾ ਨਾਮ ਜਪਾਂਗਾ, ਹੁਣ ਮੈਂ ਏਹ ਮੂੰਹ ਕਿਸੇ ਨੂੰ ਨਹੀਂ ਵਿਖਾਉਣਾ ਚਾਹੁੰਦਾ ਬਸ ਹੋਰ ਕੋਈ ਵਾਸ਼ਨਾ ਨਹੀਂ ।

ਸੁਰੇਂਦਰ—ਤੁਹਾਡੇ ਸਾਕਾਂ ਦੀਆਂ ਜਿਤਨੀਆਂ ਇਸਤ੍ਰੀਆਂ ਹਨ ਓਹਨਾਂ ਸਭਨਾਂ ਦੀ ਚੰਗੀ ਪ੍ਰਿਤਪਾਲ ਹੋਵੇਗੀ ਉਨ੍ਹਾਂ ਵਾਸਤੇ ਤੁਹਾਡੇ ਕਹਿਣ ਦੀ ਕੋਈ ਲੋੜ ਨਹੀਂ, ਪਰ ਤੁਹਾਨੂੰ ਛਡ ਦੇਣ ਵਿਚ ਕਈ ਤਰਾਂ ਦੀਆਂ ਸ਼ੋਚਾਂ ਹਨ।

ਸ਼ਿਵਦੱਤ—ਆਪ ਕੁਝ ਫਿਕਰ ਨ ਕਰੋ (ਜਨੇਊ ਹੱਥ ਵਿਚ ਲੈਕੇ) ਮੈਂ ਧਰਮ ਦੀ ਸੁਗੰਦ ਖਾਕੇ ਕਹਿੰਦਾ ਹਾਂ ਕਿ ਹੁਣ ਮੇਰੇ ਮਨ ਵਿਚ ਕੋਈ ਖੋਟ ਨਹੀਂ ਅਰ ਨਾਂ ਹੀ ਮੈਂ ਕਦੇ ਆਪਦਾ ਬੁਰਾ ਚਿਤਵਾਂਗਾ ।

ਸੁਰੇਂਦ੍ਰ—ਅਜੇ ਤੁਹਾਡੀ ਅਵਸਥਾ ਇਸ ਜੋਗ ਨਹੀਂ ਕਿ ਤੁਸੀਂ ਤਪਸਯਾ ਕਰੋ ।

ਸ਼ਿਵਦੱਤ—ਭਾਵੇਂ ਕੁਛ ਹੋਵੇ, ਜੇਕਰ ਤੁਸੀਂ ਬਹਾਦਰ ਹੋ ਤਾਂ ਮੈਨੂੰ ਛੱਡ ਦੇਵੋ ।

ਸੁਰੇਂਦ੍ਰ—ਤੁਹਾਡੀਆਂ ਸੁਗੰਦਾਂ ਦਾ ਮੈਨੂੰ ਕੋਈ ਵਿਸਵਾਸ ਨਹੀਂ, ਪਰ ਜਦ ਤੁਸੀਂ ਏਹ ਕਹਿੰਦੇ ਹੋ ਕਿ ਜੇਕਰ ਤੁਸੀਂ ਬਹਾਦਰ ਹੋ ਤਾਂ ਛੱਡ ਦੇਵੋ, ਤਾਂ ਮੈਂ ਛੱਡ ਦੇਂਦਾ ਹਾਂ ਜਿਧਰ ਜੀ ਚਾਹੇ ਜਾਓ, ਅਰ ਜੋ ਕੁਛ ਤੁਹਾਨੂੰ ਖਰਚ ਵਾਸਤੇ ਲੋੜ ਹੈ ਲੈ ਲਵੋ ॥

ਸ਼ਿਵਦੱਤ—ਮੈਨੂੰ ਖਰਚ ਦੀ ਕੋਈ ਲੋੜ ਨਹੀਂ, ਸਗੋਂ ਜੋ ਕੁਛ ਗਹਿਣਾ ਰਾਣੀ ਦੇ ਸਰੀਰ ਉਤੇ ਹੈ ਉਹ ਭੀ ਲਾਹ ਦੇਂਦਾ ਹਾਂ

ਏਹ ਗੱਲ ਸੁਣਕੇ ਰਾਣੀ ਵਲ ਵੇਖਿਆ, ਉਸ ਵਿਚਾਰੀ ਨੇ ਝੱਟ ਆਪਣੇ ਗਹਿਣੇ ਲਾਹ ਦਿਤੇ ॥

ਸੁਰੇਂਦ੍ਰ—ਰਾਣੀ ਦੇ ਗਹਿਣੇ ਲੁਹਾਉਣ ਵਾਲੀ ਗੱਲ ਚੰਗੀ ਨਹੀਂ ਕੀਤੀ ॥

ਸ਼ਿਵਦੱਤ—ਜਦ ਅਸੀਂ ਬਨ ਵਿਚ ਰਹਿਣਾ ਚਾਹੁੰਦੇ ਹਾਂ ਤਾਂ ਏਹ ਹੱਤਯਾ ਕਿਉਂ ਨਾਲ ਲਈ ਜਾਈਏ? ਕੀ ਚੋਰਾਂ ਡਾਕੂਆਂ ਦੇ ਹੱਥੋਂ ਕਸ਼ਟ ਪਾਉਣ ਵਾਸਤੇ, ਜਾਂ ਰਾਤ ਸੁਖ ਦੀ ਨੀਂਦ ਨਾ ਸੌਣ ਵਾਸਤ ਲੈ ਜਾਈਏ ?

ਸੁਰੇਂਦ੍ਰ—(ਉਦਾਸ ਹੋਕੇ) ਦੇਖੋ ਸ਼ਿਵਦੱਤ ! ਤੁਸੀਂ ਹੁਣੇ ਹੀ ਚੁਨਾਰ ਦੀ ਗੱਦੀ ਦੇ ਮਾਲਕ ਸੀ, ਅੱਜ ਤੁਹਾਡਾ ਇਸ ਤਰਾਂ

ਜਾਨਾ ਸਾਨੂੰ ਬੁਰਾ ਲਗਦਾ ਹੈ, ਭਾਂਵੇਂ ਤੁਸੀਂ ਸਾਡੇ ਵੈਰੀ ਹੀਸੀ ਪਰ ਏਸ ਵਿਚਾਰੀ ਰਾਣੀ ਤੇ ਮੈਨੂੰ ਤਰਸ ਆਉਂਦਾ ਹੈ, ਮੈਂ ਤੁਹਾਨੂੰ ਛਡਦਾ ਹਾਂ ਜਿਥੇ ਜੀ ਚਾਹੇ, ਜਾਓ." ਪਰ ਇਕ ਵਾਰੀ ਫੇਰ ਕਹਿੰਦਾ ਹਾਂ ਕਿ ਜੇਕਰ ਤੁਸੀਂ ਏਥੇ ਰਹਿਣਾ ਚਾਹੋ ਤਾਂ ਮੇਰੇ ਰਾਜ ਦਾ ਕੰਮ ਕਹੋ ਮੈਂ ਤੁਹਾਨੂੰ ਦੇਂਦਾ ਹਾਂ।

ਸ਼ਿਵਦੱਤ—ਨਹੀਂ ਹੁਣ ਏਥੇ ਨਹੀਂ ਰਹਾਂਗਾ, ਮੈਨੂੰ ਹੁਣ ਆਗਿਆ ਦਿਓ, ਅਰ ਏਸ ਮਕਾਨ ਦੇ ਗਿਰਦੋਂ ਪਹਿਰਾ ਹਟਾ ਲਵੋ, ਰਾਤ ਨੂੰ ਜਦ ਮੇਰਾ ਜੀ ਕਰੇਗਾ ਚਲਾ ਜਾਂਵਾਂਗਾ।

ਸੁਰੇਂਦ੍ਰ—ਅੱਛਾ ਜੋ ਆਪਦੀ ਮਰਜ਼ੀ।

ਮਹਾਰਾਜ ਸ਼ਿਵਦੱਤ ਦੇ ਚਾਰੇ ਏਯਾਰ ਚੁੱਪ ਚਾਪ ਬੈਠੇ ਸਭ ਗੱਲਾਂ ਸੁਣ ਚੁਕੇ ਹਨ, ਗਲ ਮੁੱਕ ਜਾਨ ਅਰ ਦੋਹਾਂ ਰਾਜਿਆਂ ਦੇ ਚੁੱਪ ਹੋਜਾਣ ਦੇ ਪਿਛੋਂ ਬਦਰੀ ਨਾਥ ਨੇ ਸ਼ਿਵਦੱਤ ਵਲ ਵੇਖਕੇ ਕਿਹਾ "ਆਪ ਤਾਂ ਹੁਣ ਤਪਸਯਾ ਕਰਨ ਜਾਂਦੇ ਹੋ ਸਾਡੇ ਵਾਸਤੇ ਕੀ ਹੁਕਮ ਹੁੰਦਾ ਹੈ ?"

ਸ਼ਿਵਦਤ—ਜੋ ਤੁਹਾਡਾ ਮਨ ਵਿਚ ਆਵੇ ਸੋ ਕਰੋ ! ਮੇਰੇ ਵਲੋਂ ਤੁਹਾਨੂੰ ਛੁਟੀ ਹੈ, ਚੰਗੀ ਗਲ ਵੇਹੋ ਜੋ ਤੁਸਾਂ ਕੌਰਬੀਰੇਂਦ੍ਰ ਸਿੰਘ ਦੇ ਨਾਲ ਰਹੋ, ਕਿਉਂਕਿ ਅਜੇਹਾ ਬਹਾਦਰ ਅਰ ਧਰਮਾਤਮਾਂ ਰਾਜਾ ਹੋਰ ਤੁਹਾਨੂ ਕੋਈ ਨਹੀਂ ਮਿਲੇਗਾ॥

ਬਦਰੀ ਨਾਥ—ਈਸ਼ੁਰ ਆਪਨੂ ਪ੍ਰਸੰਨ ਰਖੇ, ਅਜ ਤੋਂ ਅਸੀਂ ਕੌਰ ਬੀਰੇਂਦ੍ਰ ਸਿੰਘ ਦੇ ਹੋਏ, ਆਪ ਆਪਣੇ ਹਥੀਂ ਸਾਡੀ ਹਥ ਕੜੀ ਬੇੜੀ ਖੋਲ ਦੇਵੋ।

ਮਹਾਰਾਜ ਸ਼ਿਵਦਤ ਨੇ ਆਪਣੇ ਹਥੀਂ ਚੌਹਾਂ ਏਯਾਰਾਂ ਦੀ ਬੇੜੀ ਖੋਹਲ ਦਿਤੀ, ਰਾਜਾ ਸੁਰੇਂਦ੍ਰ ਸਿੰਘ ਅਤੇ ਜੀਤ ਸਿੰਘ ਨੇ ਭੀ ਕੁਛ ਨ ਕਿਹਾ ਕਿ ਤੁਸਾਂ ਏਨਾਂਦੀ ਬੇੜੀ ਕਿਉਂ ਖੋਲਦੇਹੋ।

ਹਥਕੜੀ ਬੇੜੀ ਖੁਲਣ ਦੇ ਪਿਛੋਂ ਚਾਰੇ ਏਯਾਰ ਰਾਜਾ ਸੁਰੇਂਦਰਸਿੰਘ ਦੇ ਪਿਛੇ ਜਾ ਖਲੋਤੇ, ਜੀਤਸਿੰਘ ਨੇ ਕਿਹਾ ਅਜੇ ਤੁਸੀਂ ਚਾਰੇ ਵਿਕਵਾਰ ਮੇਰੇ ਸਾਹਮਣੇ ਆਓ ਫੇਰ ਉਥੇ ਜਾਕੇ ਖਲੋਣਾ, ਪਹਿਲਾਂ ਆਪਣੀ ਪ੍ਰਤੱਗਜਾਂ ਤਾਂ ਕਰ ਲਵੋ।

ਮੁਸਕਰਾਉਂਦੇ ਹੋਏ ਪੰਡਤ ਬਦਰੀ ਨਾਥ ਪੰਨਾ ਲਾਲ ਰਾਮ ਰੈਨਣ ਤੇ ਚੂਨੀ ਲਾਲ, ਜੀਤ ਸਿੰਘ ਦੇ ਸਾਮਨੇ ਆਏ, ਅਰ ਬਿਨਾਂ ਕੁਛ ਕਹੇ ਦੇ ਜਨੇਊ ਅਰ ਬਟੂਆ ਏਯਾਰੀਦਾ ਹਥ ਵਿਚ ਲੈਕੇ ਸੌਂਹ ਖਾਕੇ ਬੋਲੇ, ਅਜ ਤੋਂ ਅਸੀਂ ਰਾਜਾ ਸੁਰੇਂਦਰ ਸਿੰਘ ਅਤੇ ਉਨਾਂ ਦੀ ਵੰਸ਼ਦਾ ਨੌਕਰ ਹੋਯਾ, ਨੇਕ ਨੀਯਤੀ ਅਰ ਮੇਹਨਤ ਨਾਲ ਕੰਮ ਕਰਾਂਗਾ ਤੇਜਾ ਸਿੰਘ ਦੇਵੀ ਸਿੰਘ ਅਰ ਜੋਤਸ਼ੀ ਜੀ ਨੂੰ ਆਪਣੇ ਭਰਾਵਾਂ ਵਾਂਗ ਸਮਝਾਂਗਾ" ਬਸਹੁਣ ਤਾਂ ਪ੍ਰਤਗਜਾ ਪੂਰੀ ਹੋਗੀ ਕਿ ਅਜੇ ਕੁਛ ਬਾਕੀ ਹੈ ?

"ਬਸ ਹੋਰ ਕੁਛ ਬਾਕੀ ਨਹੀਂ" ਏਨਾਂ ਕਹਿਕੇ ਜੀਤ ਸਿੰਘ ਨੇ ਚੋਹਾਂ ਨੂ ਗਲ ਨਾਲ ਲਾਯਾ ਫੇਰ ਏਹ ਚਾਰੇ ਏਯਾਰ ਮਹਾਰਾਜ ਸੁਰੇਂਦ੍ਰ ਸਿੰਘ ਦੇ ਪਿਛੇ ਜਾ ਖਲਤੇ।

ਰਾਜਾ ਸੁਰੇਂਦ੍ਰ ਸਿੰਘ ਨੇ ਮਹਾਰਾਜ ਸ਼ਿਵਦਤ ਨੂੰ ਕਿਹਾ ਹੁਣ ਮੈਂ ਜਾਂਦਾ ਹਾਂ, ਪਹਿਰਾ ਭੀ ਹਟਾਦੇਂਦਾ ਹਾਂ ਰਾਤ ਨੂੰ ਜਿਥੇ ਤੁਹਾਡਾ ਜੀ ਕਰੇ ਚਲੇ ਜਾਓ, ਹਛਾ ਹੁਣਗਲ ਤਾਂ ਮਿਲ ਲਵੋ।

ਸ਼ਿਵਦਤ- ਹਥ ਜੋੜਕੇ) ਨਹੀਂ ਜੀ ਮੈਂ ਇਸ ਯੋਗ ਨਹੀਂ ਕਿ ਤੁਹਾਡੇ ਗਲ ਮਿਲਾਂ।।

ਨਹੀਂ ਜ਼ਰੂਰ ਮਿਲਨਾ ਪਵੇਗਾ, ਏਹ ਕਹਿਕੇ ਰਾਜਾ ਸੁਰੇਂਦ੍ਰ ਸਿੰਘ ਨੇ ਬਦੋਬਦੀ ਸ਼ਿਵਦਤ ਨੂੰ ਗਲ ਲਾਯਾ ਅਰ ਉਦਾਸ ਜੇਹੇ ਓਥੋਂ ਤੁਰ ਪਏ, ਅਰ ਮਕਾਨ ਦੇ ਬਾਹਰੋਂ ਪਹਿਰਾ ਭੀ ਉਠਾ ਦਿਤਾ।।

ਜੀਤ ਸਿੰਘ, ਬਦ੍ਰੀ ਨਾਥ, ਪੰਨਾਂ ਲਾਲ, ਰਾਮ ਨਰੈਣ, ਤੇ ਚੂਨੀ ਲਾਲ ਨੂੰ ਨਾਲ ਲੈਕੇ ਰਾਜਾ ਸੁਰੇਂਦਰ ਸਿੰਘ ਆਪਣੇ ਦੀਵਾਨ ਖਾਨੇ ਵਿਚ ਜਾ ਬੈਠੇ ਫੇਰ ਚਿਰ ਤਕ ਮਹਾਰਾਜ ਸ਼ਿਵਦੱਤ ਦੀਆਂ ਸ਼ੋਕ ਭਰੀਆਂ ਗੱਲਾਂ ਕਰਦੇ ਰਹੇ। ਸਮੇ ਪਾਕੇ ਜੀਤ ਸਿੰਘ ਨੇ ਬੇਨਤੀ ਕੀਤੀ ਕਿ ਹੁਣ ਤਾਂ ਸਾਰੇ ਦਰਬਾਰ ਵਿਚ ਹੋਰ ਐਯਾਰ ਹੋ ਗਏ ਹਨ, ਜਿਸਦੀ ਬਹੁਤ ਹੀ ਖੁਸ਼ੀ ਹੈ ਹੁਣ ਜੇਕਰ ਦਾਸ ਨੂੰ ਪੰਦਰਾਂ ਦਿਨਾਂ ਦੀ ਛੁਟੀ ਦਿਤੀ ਜਾਵੇ ਤਾਂ ਬੜੀ ਚੰਗੀ ਗਲ ਹੈ ਕਿਉਂਕਿ ਏਥੋਂ ਦਰਗਾਡੀ ਥਾਂ ਮੇਰੀ ਸਾਕਦਾਰੀ ਵਿਚ ਇਕ ਜ਼ਰੂਰ ਕੰਮ ਹੈ

ਸੁਰੇਂਦਰ—ਅਗੇ ਭੀ ਤਾਂ ਤੁਸੀ ਇਕ ੨ ਦੋ ੨ ਦਿਨ ਦੀ ਛੁਟੀ ਕਈ ਵਾਰੀ ਲੈ ਚੁਕੇ ਹੋ।

ਜੀਤ—ਜੀ ਹਾਂ ਘਰ ਵਿਚ ਹੀ ਕੁਛ ਕੰਮ ਸੀ ਹੁਣ ਤਾਂ ਦੂਰ ਜਾਣਾ ਹੈ, ਇਸ ਲਈ ਪੰਦਰਾਂ ਦਿਨਾਂ ਦੀ ਛੁਟੀ ਮੰਗਦਾ ਹਾਂ ਮੇਰੀ ਥਾਂ ਤੇ ਪੰਡਤ ਬਦਰੀ ਨਾਥ ਜੀ ਕੰਮ ਕਰਨ ਗੇ ਅਤੇ ਕੋਈ ਹਰਜ ਭੀ ਨਹੀਂ ਹੋਵਗਾ।

ਸੁਰੇਂਦਰ—ਅੱਛਾ ਜਾਓ ਪਰ ਜਿਥੋਂ ਤਕ ਹੋਵੇ ਛੇਤੀ ਆਉਣਾ।

ਰਾਜਾ ਸੁਰੇਂਦਰ ਸਿੰਘ ਤੋਂ ਵਿਦਾ ਹੋਕੇ ਜੀਤ ਸਿੰਘ ਜੀ ਆਪਣੇ ਘਰ ਆਏ, ਬਦ੍ਰੀ ਨਾਥ ਆਦਿਕ ਨੂੰ ਭੀ ਕੁਛ ਸਮਝਾਉਣ ਵਾਸਤੇ ਆਪਣੇ ਨਾਲ ਲਈ ਗਏ।

## ਪੰਜਵਾਂ ਕਾਂਡ

ਕੌਰ ਬੀਰੇਂਦਰ ਸਿੰਘ ਤਿੰਨਾਂ ਐਯਾਰਾਂ ਨੂੰ ਨਾਲ ਲੈਕੇ ਖੋਹ ਦੇ ਅੰਦਰ ਫਿਰਨ ਲਗੇ, ਤੇਜ ਸਿੰਘ ਨੇ ਏਧਰ ਓਧਰ ਦੇ ਕਈ ਚਿੰਨ੍ਹਾਂ ਨੂੰ ਵੇਖਕੇ ਕੁਮਾਰ ਨੂੰ ਕਿਹਾ ਬੇਸ਼ਕ ਇਸ ਛਣੇ

ਜੇਹੇ ਤਲਿਸਮ ਨੂੰ ਕੋਈ ਤੋੜਕੇ ਖਜ਼ਾਨਾ ਲੈ ਗਿਆ ਹੈ, ਕੁਮਾਰੀ ਚੰਦ੍ਰਕਾਂਤਾ ਨੂੰ ਵੀ ਓਸੇ ਨੇ ਕੈਦ ਕੀਤਾ ਹੋਯਾ ਹੋਵੇਗਾ। ਮੈਂ ਆਪਨੇ ਉਸਤਾਦ ਪਾਸੋਂ ਸੁਣਿਆਂ ਸੀ ਕਿ ਇਸ ਖੋਹ ਵਿਚ ਕਈ ਮਕਾਨ ਵੇਖਣ ਅਤੇ ਰਹਿਣ ਜੋਗ ਨੇ ਸ਼ਾਇਦ ਓਹ ਚੋਰ ਵੀ ਏਥੇ ਕਿਤੇ ਹੀ ਲੱਭ ਪਵੇ ਤਾਂ ਕੋਈ ਵੱਡੀ ਗਲ ਨਹੀਂ

ਕੁਮਾਰ—ਹੁਨ ਜਿਥੋਂ ਤਕ ਹੋਵੇ ਛੇਤੀ ਕੰਮ ਕਰਨਾ ਚਾਹੀਦਾ ਹੈ।

ਤੇਜ਼ः—ਬਸ ਸਭੇ ਨਾਲ ੨ ਟੁਰੇ ਆਓ ਹੁਣ ਕੰਮ ਅਰੰਭ ਹੋ ਜਾਂਦਾ ਹੈ।

ਏਹ ਕਹਿਕੇ ਤੇਜ ਸਿੰਘ ਜੀ ਕੰਵਰ ਬੀਰੇਂਦਰ ਸਿੰਘ ਨੂੰ ਓਸ ਪਹਾੜੀ ਦੇ ਹੇਠਾਂ ਲੈ ਗਏ ਜਿਥੋਂ ਪਾਣੀ ਦਾ ਸੋਤਾ ਨਿਕਲਦਾ ਸੀ, ਹੁਣ ਓਸ ਸੋਤੇ ਤੋਂ ਉਤਰ ਵਲ ਚਾਲੀ ਹਥ ਪਰੇ ਧਰਤੀ ਪੁੱਟੀ।

ਕੁਮਾਰ ਨੂੰ ਤੇਜ ਸਿੰਘ ਨੇ ਕਿਹਾ ਇਸ ਛੋਟੇ ਜੇਹੇ ਤਲਿਸਮ ਨੂੰ ਤੋੜਨ ਦਾ ਢੰਗ ਕਿਸੇ ਧਾਤੂ ਦੇ ਪੱਤਰੇ ਤੇ ਲਿਖਿਆ ਹੋਯਾ ਹੈ, ਜੋ ਏਥੇ ਹੀ ਦਬਿਆ ਹੋਇਆ ਹੈ ਪਰ ਏਸ ਵੇਲੇ ਪੁਟਨ ਨਾਲ ਕੁਝ ਪਤਾ ਨ ਲਗਾ, ਹਾਂ ਇਕ ਚਿਠੀ ਓਥੇ ਨਿਕਲੀ ਜਿਸ ਉਤੇ ਏਹ ਲਿਖਿਆ ਹੋਇਆ ਸੀः—

"ਹੁਣ ਕੀ ਪੁਟਦੇ ਹੋ? ਏਥੇ ਤੁਹਾਡੇ ਮਨੋਰਥ ਦੀ ਕੋਈ ਚੀਜ਼ ਨਹੀਂ ਤਲਿਸਮ ਟੁਟ ਗਿਆ ਹੁਣ ਹਥ ਮਲ ਮਲ ਕੇ ਪਛਤਾਓ"

ਤੇਜ਼ः—ਕੁਮਾਰ ਨੂੰ ਵੇਖੋ ਕਿ ਏਹ ਭੀ ਪੂਰਾ ਸਬੂਤ ਤਲਿਸਮ ਟੁਟਨ ਦਾ ਮਿਲ ਗਿਆ

ਕੁਮਾਰ—ਜਦ ਤਲਿਸਮ ਟੁਟ ਹੀ ਚੁਕਾ ਹੈ ਤਾਂ ਇਥੋਂ

ਦੇ ਸਭ ਬੂਹੇ ਭੀ ਤਾਂ ਖੁਲੇ ਹੋਣਗੇ।

ਹਾਂ ਜ਼ਰੂਰ ਖੁਲੇ ਹੋਣਗੇ'। ਏਹ ਕਹਿਕੇ ਪਹਾੜੀਆਂ ਤੋਂ ਥੜਾ ਫਿਰਾ ਕੇ ਤੇਜ ਸਿੰਘ ਕੁਮਾਰ ਨੂੰ ਇਕ ਗੁਫਾ ਦੇ ਪਾਸ ਲੈ ਗਏ ਜਿਸ ਵਿਚ ਕੇਵਲ ਇਕ ਆਦਮੀ ਦੇ ਲੰਘਣ ਜੋਗਾ ਰਸਤਾ ਸੀ।

ਤੇਜ ਸਿੰਘ ਦੇ ਕਹਿਣ ਨਾਲ ਚਾਰੇ ਆਦਮੀ ਇਕ ਦ ਕਰਕੇ ਉਸਦੇ ਅੰਦਰ ਵੜੇ, ਅੰਦਰ ਕੁਝ ਦੂਰ ਜਾਕੇ ਖੁਲੀ ਥਾਂ ਮਿਲੀ, ਏਥੋਂ ਤਕ ਕਿ ਚਾਰੇ ਆਦਮੀ ਖਲੋਕੇ ਤਕਨ ਲਗ ਪਏ ਪਰ ਟੋਂਹਦੇ ਹੋਏ, ਕਿਉਂਕਿ ਓਥੇ ਬਿਲਕੁਲ ਹਨੇਰਾ ਸੀ ਹਥ ਤਕ ਨਹੀਂ ਸੀ ਵਿਖਾਈ ਦੇਂਦਾ। ਤੁਰਦਿਆਂ ੨ ਕੌਰ ਬੀਰੇਂਦਰ ਸਿੰਘ ਦਾ ਹਥ ਇਕ ਬੰਦ ਬੂਹੇ ਨੂੰ ਲਗਾ ਜੋ ਝਟ ਖੁਲ ਗਿਆ ਅਰ ਅੰਦਰ ਚੰਗਾ ਚਾਨਣਾ ਮਲੂਮ ਹੋਣ ਲਗ ਪਿਆ

ਚਾਰੇ ਆਦਮੀ ਅੰਦਰ ਗਏ ਛੋਟਾ ਜਿਹਾ ਬਾਗ ਵੇਖਿਆ ਜੋ ਅੰਦਰੋਂ ਬਹੁਤ ਸਾਫ ਕਿਤੇ ਤੀਲੇ ਤਕ ਦਾ ਨਾਮ ਨਿਸ਼ਾਨ ਨਹੀਂ ਸੀ, ਮਲੂਮ ਹੁੰਦਾ ਸੀ ਕਿ ਹੁਣੇ ਕੋਈ ਝਾੜੂ ਦੇਕੇ ਗਿਆ ਹੈ, ਇਸ ਬਾਗ ਵਿਚ ਕੋਈ ਕੋਠਾ ਨਹੀਂ ਸੀ ਇਕ ਫਵਾਰਾ ਵਿਚ ਕਾਰ ਸੀ ਪਰ ਪਤਾ ਨਹੀਂ ਕਿ ਇਸ ਦਾ ਹੌਜ਼ (ਚੁਬਚਾ) ਕਿਥੇ ਹੈ।

ਬਾਗ ਵਿਚ ਫਿਰਨ ਤੁਰਨ ਏਧਰ ਓਧਰ ਦੇਖਣ ਤੋਂ ਮਲੂਮ ਹੋ ਗਿਆ ਕਿ ਅਸੀ ਪਹਾੜੀ ਦੇ ਉਪਰ ਚੜ੍ਹ ਆਏ ਹਾਂ ਜਦ ਫੁਵਾਰੇ ਦੇ ਪਾਸ ਪਹੁੰਚੇ ਤਾਂ ਇਕ ਅਚੰਭੇ ਦੀ ਗਲ ਨਜ਼ਰ ਪਈ, ਓਸੇ ਥਾਂ ਤੇ ਇਕ ਜਨਾਨਾ ਹਥ ਦੇ ਕੰਗਨਾਂ ਦਾ ਜੋੜਾ ਪਿਆ ਹੋਇਆ ਦਿਸਿਆ ਜਿਸ ਨੂੰ ਦੇਖਦਿਆਂ ਹੀ ਕੁਮਾਰ ਨੇ ਪਛਾਣ ਲਿਆ ਕਿ ਏਹ ਕੁਮਾਰੀ ਚੰਦ੍ਰਕਾਂਤਾ ਦੇ ਹਥ ਦਾ ਹੈ

ਝਟ ਚੁਕ ਲਿਆ ਅੱਖਾਂ ਤੇ ਅਥਰੂ ਵਗਨ ਲਗ ਪਏ । ਤੇਜ ਸਿੰਘ ਨੂੰ ਪੁਛਿਆ ਏਹ ਕੰਗਨ ਏਥੇ ਕਿਸਤਰਾਂ ਪਹੁੰਚਾ ਅਰ ਇਸਦੇ ਵਲੋਂ ਕੀ ਕੁਝ ਸੋਚਿਆ ਜਾਵੇ ? ਤੇਜ ਸਿੰਘ ਜੀ ਏਸਦਾ ਕੁਝ ਉੱਤਰ ਦੇਣਾ ਹੀ ਚਾਹੁੰਦੇ ਸਨ ਕਿ ਉਨਾਂ ਦੀ ਨਿਗਾਹ ਇਕ ਕਾਗਦ ਉੱਤੇ ਜਾ ਪਈ ਜੋ ਮਰੋੜਿਆ ਹੋਇਆ ਓਥੇ ਹੀ ਪਿਆ ਸੀ ਛੇਤੀ ਨਾਲ ਚੁਕ ਕੇ ਪੜ੍ਹਿਆ ਉਸ ਪਰ ਏਹ ਲਿਖਿਆ ਸੀ—

"ਬੜੀ ਹੁਸ਼ਿਆਰੀ ਨਾਲ ਜਾਣਾ, ਏਧਰ ਲੋਕ ਪਿਛਾ ਕਰਨਗੇ, ਅਜੇਹਾ ਨਾ ਹੋਵੇ ਕਿ ਪਤਾ ਲਗ ਜਾਵੇ; ਨਹੀਂ ਤਾਂ ਤੁਹਾਡਾ ਅਤੇ ਕੁਮਾਰ ਦੋਹਾਂ ਦਾ ਬੜਾ ਹਰਜ ਹੋਵੇਗਾ, ਜੇ ਸਮਾਂ ਮਿਲਿਆ ਤਾਂ ਮੈਂ ਕਲ ਆਵਾਂਗਾ"।

ਏਸ ਚਿਠੀ ਨੂੰ ਪੜ੍ਹਕੇ ਤੇਜ ਸਿੰਘ ਸੋਚ ਵਿਚ ਪੈ ਗਏ, ਅਰ ਦੇਰ ਚਿਰ ਤਕ ਚੁਪ ਚਾਪ ਖੜੇ ਸੋਚਦੇ ਰਹੇ, ਛੇਕੜ ਕੁਮਾਰ ਪਾਸੋਂ ਨਾ ਰਿਹਾ ਗਿਆ, ਪੁਛਿਆ ਕਿਉਂ ਕੀ ਸੋਚ ਰਹੇ ਹੋ, ਦਸ ਚਿਠੀ ਵਿਚ ਕੀ ਲਿਖਿਆ ਹੋਇਆ ਹੈ ?

ਤੇਜ ਸਿੰਘ ਨੇ ਓਹ ਚਿਠੀ ਕੁਮਾਰ ਦੇ ਹੱਥ ਦੇ ਦਿਤੀ ਓਹ ਭੀ ਪੜ੍ਹਕੇ ਹੈਰਾਨ ਹੋ ਗਏ । ਕਿਹਾ ਇਸ ਵਿਚ ਕੁਛ ਲਿਖਿਆ ਹੋਇਆ ਹੈ, ਸਾਡੇ ਅਰ ਬਨ ਕੰਨਯਾਂ ਦੇ ਵਿਸ਼ੇ ਵਿਚ ਹੈ ਪਰ ਜਿਸਨੇ ਲਿਖਿਆ ਹੈ, ਇਸਦਾ ਪਤਾ ਨਹੀਂ ।

ਤੇਜ ਸਿੰਘ—ਆਪਦਾ ਕਥਨ ਠੀਕ ਹੈ, ਮੈਂ ਇਕ ਹੋਰ ਗਲ ਸੋਚ ਰਿਹਾ ਹਾਂ ਜੋ ਇਸਤੋਂ ਭੀ ਅਚੰਭੇ ਦੀ ਹੈ

ਕੁਮਾਰ—ਓਹ ਕੀ ?

ਤੇਜ ਸਿੰਘ—ਇਨਾਂ ਅਖਰਾਂ ਨੂੰ ਮੈਂ ਕੁਛ ੨ ਪਛਾਣਦਾ ਹਾਂ ਪਰ ਪੂਰਾ ਪਤਾ ਨਹੀਂ ਲਗਦਾ ਕਿਉਂਕਿ ਇਸ ਲਿਖਣ ਵਾਲੇ ਨੇ

ਆਪਣੀ ਲਿਖਤ ਲੁਕਾਉਣ ਵਾਸਤੇ ਅੱਖਰ ਵਿੰਗੇ ਟੇਢੇ ਲਿਖੇ ਹਨ ।

ਕੁਮ ਰ—ਹਣਾ ਇਸ ਚਿਠੀ ਨੂੰ ਸਾਂਭ ਛਡੋ ਕਦੇ ਨ ਕਦੇ ਪਤਾ ਲਗ ਹੀ ਜਾਵੇਗਾ ਹੁਣ ਅਗਾ ਕੰਮ ਕਰੋ ।

ਫੇਰ ਏਹ ਭ ਰੇ ਫਿਰਨ ਲਗੇ ਬਾਗ ਦੀ ਇਕ ਨੁਕਰੇ ਇਨਾਂ ਨੂੰ ਛੋਟੀਆਂ ਚ ਚਾਰ ਖਿੜਕੀਆਂ ਨਜਰ ਆਈਆਂ ਜੋ ਆਮੋ ਸਾਹਮਣੇ ਲਗੀਆਂ ਹੋਈਆਂ ਸਨ, ਪਹਿਲੇ ਚਾ ਆਦਮੀ ਖਬੇ ਪਾਸੇ ਵਾਲੀ ਖਿੜਕੀ ਵਿਚ ਵੜੇ । ਥੋੜੀ ਦੂਰ ਜਾਕੇ ਇਕ ਦਰਵਾਜਾ ਮਿਲਿਆ ਜਿਸਦੇ ਅਗੇ ਜਾਣਦਾ ਕੋਈ ਰਸਤਾ ਨਹੀਂ ਸੀ ਕਿਉਂਕਿ ਉਸਦੇ ਹੇਠਾਂ ਬੇ ਢਬੀ ਡਰਾਉਣੀ ਪਹਾੜੀ ਸੀ ।

ਚੰਗੀ ਤਰਾਂ ਵੇਖਣ ਨਾਲ ਮਲੂਮ ਹੋ ਗਿਆ ਕਿ ਓਹ ਦਰਵਾਜਾ ਹੈ ਜੋ ਜੋਗੀ ਜੀ ਨੇ ਤੇਜ ਸਿੰਘ ਨੂੰ ਸੈਨਤ ਨਾਲ ਵਿਖਾਇਆ ਸੀ ਉਸ ਥਾਂ ਤੋਂ ਓਹ ਦਲਾਨ ਚੰਗੀ ਤਰਾਂ ਵਿਖਾਈ ਦੇਂਦਾ ਸੀ ਜਿਸ ਵਿਚ ਚਪਲਾਂ ਅਤੇ ਦੂਕਾਂਤਾ ਕਈ ਦਿਨ ਤਕ ਕੈਦ ਰਹੀਆਂ ਸਨ ।

ਫੇਰ ਏਹ ਲੋਕ ਉਥੋਂ ਮੁੜਕੇ ਬਾਗ ਵਿਚ ਆਏ ਅਰ ਉਸਦੇ ਨਾਲ ਦੀ ਦੂਸਰੀ ਖਿੜਕੀ ਵਿਚ ਵੜ ਗਏ ਜੋ ਬਹੁਤ ਹੀ ਹਨੇਰੀ ਸੀ ਪਰ ਅਗੇ ਜਾਕੇ ਉਜਾਲਾ ਨਜ਼ਰ ਆਇਆ ਸਗੋਂ ਬਹੁਤ ਦੂਰ ਜਾਣ ਤੇ ਇਕ ਵਡਾ ਸਾਰਾ ਖੁਲਾ ਫਾਟਕ ਨਜਰ ਆਇਆ ਜਿਸਦੇ ਅੰਦਰ ਜਾਕੇ ਏਹ ਖਲੋ ਗਏ ਅਰ ਚੌਹੀ ਪਾਸੀ ਵੇਖਣ ਲਗ ਪਏ ।

ਲੰਮੇ ਚੌੜੇ ਮੈਦਾਨ ਦੇ ਬਿਨਾਂ ਹੋਰ ਕੁਝ ਨਜ਼ਰ ਨ ਆਯਾਂ ਤੇਜ ਸਿੰਘ ਦੀ ਸਲਾਹ ਹੋਈ ਕਿ ਫਿਰ ਤੁਰਕੇ ਮੈਦਾਨ ਵੇਖੀਏ

ਪਰ ਕਈਆਂ ਕਾਰਨਾਂ ਕਰਕੇ ਏਹ ਨ ਕਰ ਸਕੇ, ਇਕ ਤਾਂ ਧੁੱਪ ਬਹੁਤ ਤੇਜ ਸੀ, ਦੂਸਰੇ ਕੁਮਾਰ ਨੇ ਆਗਿਆ ਨ ਦਿਤੀ, ਕਿਹਾ ਕਿ ਫੇਰ ਜਦ ਸਮਾਂ ਮਿਲੇਗਾ ਦੇਖ ਲਵਾਂਗੇ ਹੁਣ ਤ ਸਗੀ ਖਿੜਕੀ ਵਿਚ ਜਾਕੇ ਦੇਖਣਾ ਚਾਹੀਦਾ ਹੈ ਕਿ ਕੀ ਹੈ ॥

ਚਹੇ ਆਦਮੀ ਓਥੋਂ ਮੁੜਕੇ ਤੀਸਰੀ ਖਿੜਕ ਵਿਚ ਗਏ ਇਕ ਬਾਗ ਵਿਚ ਪਹੁੰਚਦਿਆਂ ਹੀ ਵੇਖਿਆ ਕਿ ਬਨ ਕੰਨਯਾਂ ਕਈਆਂ ਸਹੇਲੀਆਂ ਦੇ ਨਾਲ ਸੈਰ ਕਰ ਰਹੀ ਹੈ, ਪਰ ਕੌਰ ਬੀਰੇਂਦ੍ਰ ਸਿੰਘ ਨੂੰ ਵੇਖਦਿਆਂ ਹੀ ਛੇਤੀ ਨਾਲ ਇਕ ਨੁਕਰ ਵਿਚ ਵੜਕੇ ਅਲੋਪ ਹੋ ਗਈ।

ਚੌਹਾਂ ਆਦਮੀਆਂ ਨੇ ਭੀ ਉਸਦਾ ਪਿਛਾ ਕੀਤਾ ਅਰ ਫਿਰ ੨ ਉਸਨੂੰ ਢੂੰਡਿਆ ਪਰ ਪਤਾ ਨ ਲਗਾ ਜਿਸ ਨੁਕਰ ਵਿਚ ਓਹ ਗੁੰਮ ਹੋਈਆਂ ਸਨ ਉਥੇ ਇਕ ਵਡਾ ਹੋਯਾ ਬੂਹਾ ਸੀ ਜਿਸ ਨੂ ਖੋਲ੍ਹਣ ਦਾ ਜਤਨ ਕੀਤਾ ਪਰ ਨ ਖੁਲ੍ਹਾ ॥

ਉਸ ਬਾਗ ਦੇ ਅੰਦਰ ਇਕ ਛੋਟੀ ਜੇਹੀ ਬਾਰਾਂਦਰੀ ਸੀ ਲਾਚਾਰ ਹੋਕੇ ਚੌਹਾਂ ਏਯਾਰਾਂ ਨੂੰ ਨਾਲ ਲੈਕੇ ਕੌਰ ਬੀਰੇਂਦ੍ਰ ਸਿੰਘ ਉਸ ਬਾਰਾਂਦਰੀ ਵਿਚ ਜਾਕੇ ਬੈਠ ਗਏ, ਸੋਚਨ ਲਗੇ ਕਿ ਏਹ ਬਨ ਕੰਨਯਾਂ ਏਥੇ ਕਿਸ ਤਰਾਂ ਆਈ ਕੀ ਉਸਦੇ ਰਹਿਣ ਦਾ ਏਹੋ ਟਿਕਾਣਾ ਹੈ ? ਫਰ ਸਾਨੂੰ ਵੇਖਕੇ ਨਸ ਕਿਉਂ ਗਈ ? ਕੀ ਅਜੇ ਸਾਨੂੰ ਮਿਲਨਾ ਨਹੀਂ ਚਾਹੁੰਦੀ? ਏਨਾਂ ਸਭਨਾਂ ਗਲਾਂ ਨੂੰ ਸੋਚਦਿਆਂ ਸੋਚਦਿਆਂ ਰਾਤ ਹੋਗਈ ਪਰ ਕਿਸੇ ਦੀ ਸਮਝ ਵਿਚ ਨ ਆਯਾ ॥

ਏਸ ਬਾਗ ਵਿਚ ਫਲਾਂ ਵਾਲੇ ਬ੍ਰਿਛ ਬਹੁਤ ਸਨ ਅਰ ਛੋਟਾ ਜਿਹਾ ਸੋਮਾ ਪਾਣੀ ਦਾ ਭੀ ਸੀ, ਚੌਹਾਂ ਆਦਮੀਆਂ ਨੇ ਆਪਣਾ ੨ ਢਿਡ ਫਲਾਂ ਨਾਲ ਭਰਿਆ; ਅਰ ਸੋਤੇ ਵਿਚੋਂ ਪਾਣੀ ਪੀਕੇ ਉਸੇ ਬਾਰਾਂਦਰੀ ਵਿਚ ਭੁਞੇ ਹੀ ਲੇਟ ਗਏ ਸਲਾਹ ਹੋਈ

ਕਿ ਰਾਤ ਏਥੇ ਕਟੀਏ ਸਵੇਰੇ ਜੋ ਕੁਛ ਹੋਊ ਵੇਖਿਆ ਜਾਊ ।

ਦੇਵੀ ਸਿੰਘ ਨੇ ਆਪਣੇ ਬਟੂਏ ਵਿਚੋਂ ਮੋਮ ਬੱਤੀ ਕੱਢਕੇ ਜਗਾਈ ਅਰ ਬੈਠਕ ਗੱਲਾਂ ਕਰਨ ਲੱਗਾ ।

ਕੁਮਾਰ—ਚੰਦ੍ਰਕਾਂਤਾ ਦੇ ਪ੍ਰੇਮ ਵਿਚ ਸਾਡੀ ਏਹ ਕੁਦਰਤ ਹੋਈ ਹੈ, ਪਰ ਅਜੇ ਤਕ ਕੋਈ ਆਸ਼ਾ ਪੂਰੀ ਨਹੀਂ ਹੋਈ ॥

ਤੇਜ ਸਿੰਘ—ਕੁਮਾਰੀ ਆਨੰਦ ਪ੍ਰਸੰਨ ਹੈ ਅਰ ਤੁਹਾਨੂੰ ਮਿਲੇਗੀ, ਇਸ ਵਿਚ ਕੋਈ ਸੰਦੇਹ ਨਹੀਂ ਜੋ ਚੀਜ਼ ਜਿਤਨੇ ਜਤਨ ਕਰਨ ਨਾਲ ਮਿਲਦੀ ਹੈ, ਉਨੀ ਹੀ ਬਹੁਤੀ ਖੁਸ਼ੀ ਹੁੰਦੀ ਹੈ ॥

ਕੁਮਾਰ-ਤੁਸਾਂ ਚਪਲਾ ਵਾਸਤੇ ਕੇਹੜਾ ਕਸ਼ਟ ਉਠਾਯਾ ਹੈ ?

ਤੇਜਸਿੰਘ—ਚਪਲਾ ਨੇ ਹੀ ਮੇਰੇ ਹੀ ਮੇਰੇ ਵਾਸਤੇ ਕੇਹੜਾ ਦੁਖ ਭੋਗਿਆ ਹੈ? ਜੋ ਕੁਛ ਕੀਤਾ ਚੰਦ੍ਰਕਾਂਤਾ ਵਾਸਤੇ ।

ਜੋਤਸ਼ੀ—ਕਿਉਂ ਤੇਜ ਸਿੰਘ ਚਪਲਾ ਤੁਹਾਡੀ ਹੀ ਜਾਤ ਦਾ ਹੈ ?

ਤੇਜ ਸਿੰਘ—ਇਸਦਾ ਤਾਂ ਪਤਾ ਨਹੀਂ ਕਿ ਉਹ ਕਿਸ ਜਾਤ ਦੀ ਹੈ ਪਰ ਜਦ ਪ੍ਰੇਮ ਹੋਗਿਆ ਤਾਂ ਜਾਤ ਕਾਹਦੀ ।

ਜੋਤਸ਼ੀ—ਕੀ ਉਸ ਦਾ ਕੋਈ ਵਾਲੀ ਵਾਰਸ ਨਹੀ ? ਜੇ ਤੁਹਾਡੀ ਜਾਤ ਦੀ ਨ ਹੋਈ ਤਾਂ ਉਸਦੇ ਮਾਂ ਪਿਓ ਕਦ ਮੰਨਣਗੇ ।

ਤੇਜ ਸਿੰਘ—ਜੇ ਏਹੋ ਜੇਹੀ ਗਲ ਹੋਈ ਤਾਂ ਉਸਨੂੰ ਮਾਰ ਕੇ ਆਪ ਮਰ ਜਾਵਾਂਗਾ ।

ਕੁਮਾਰ—ਕੁਛ ਇਨਾਮ ਦਿਓ ਤਾਂ ਅਸੀਂ ਚਪਲਾ ਦਾ ਹਾਲ ਦਸੀਏ ॥

ਤੇਜ ਸਿੰਘ—ਇਨਾਮ ਵਿਚ ਅਸੀਂ ਚਪਲਾ ਹੀ ਤੁਹਾਡੇ ਹਵਾਲੇ ਕਰ ਦੇਵਾਂ ਗੇ ।

ਕੁਮਾਰ--ਚੰਗੀ ਤਰਾਂ ਚੇਤਾ ਰਖਣਾ, ਚਪਲਾ ਫੇਰ ਸਾਡੀ ਹੋ ਜਾਵੇਗੀ ।

ਤੇਜਸ਼-ਜੀ ਹਾਂ ਹਾਂ ਆਪਦੀ ਹੋ ਜਾਵੇਗੀ ਹੋ ਜਾਵੇਗੀ ॥

ਕੁਮਾਰ--ਚਪਲਾ ਸਾਡੀ ਹੀ ਜ਼ਾਤ ਦੀ ਹੈ, ਇਸਦਾ ਪਿਤਾ ਬੜਾ ਭਾਰਾ ਜ਼ਿਮੀਂਦਾਰ ਅਤ ਪੂਰਾ ਏਯਾਰ ਸੀ, ਇਸਨੂੰ ਸਤ ਦਿਨ ਦੀ ਛਡਕੇ ਇਸਦੀ ਮਾਤਾ ਮਰ ਗਈ ਸੀ ਇਸਦੇ ਪਿਤਾ ਨੇ ਏਸ ਨੂੰ ਪਾਲਿਆ ਅਰ ਏਯਾਰੀ ਸਿਖਾਈ। ਅਜੇ ਤਿੰਨ ਕੁ ਵਰੇ ਹੀ ਹੋਏ ਹਨ ਕਿ ਇਸਦਾ ਪਿਤਾ ਭੀ ਮਰਗਿਆ ਹੈ ਮਹਾਰਾਜ ਜੈ ਸਿੰਘ ਉਸਨੂੰ ਬਹੁਤ ਮੰਨਦੇ ਸਨ, ਉਸ ਨੇ ਬੜੇ ੨ ਕੰਮ ਕੀਤੇ ਸਨ, ਮਰਨ ਵੇਲੇ ਆਪਣੀ ਸਾਰੀ ਰਾਸ ਪੂੰਜੀ ਅਰ ਚਪਲਾ ਨੂੰ ਮਹਾਰਾਜ ਜੈ ਸਿੰਘ ਦੇ ਹਵਾਲੇ ਕਰ ਦਿਤਾ, ਕਿਉਂਕਿ ਉਸਦਾ ਹੋਰ ਕੋਈ ਸਾਕ ਅੰਗ ਨਹੀਂ ਸੀ । ਮਹਾਰਾਜ ਜੈ ਸਿੰਘ ਭੀ ਉਸ ਨੂੰ ਆਪਣੀ ਧੀ ਵਾਂਗ ਜਾਣਦੇ ਹਨ, ਅਰ ਮਹਾਰਾਣੀ ਭੀ ਉਸਨੂੰ ਬਹੁਤ ਪਿਆਰ ਕਰਦੀ ਹੈ ॥

ਕੁਮਾਰੀ ਚੰਦ੍ਰਕਾਂਤਾ ਦਾ ਅਰ ਉਸਦਾ ਪ੍ਰੇਮ ਅਰ ਸੰਗ ਛੋਟੇ ਹੁੰਦਿਆਂ ਤੋਂ ਹੀ ਹੈ ॥

ਤੇਜਸ਼--ਅੱਜ ਤਾਂ ਤੁਸਾਂ ਬੜੀ ਖੁਸ਼ੀ ਦੀ ਗਲ ਸੁਨਾਈ, ਮੈਨੂੰ ਕਈ ਚਿਰ ਤੋਂ ਏਹ ਚਿੰਤਾ ਲਗੀ ਹੋਈ ਸੀ, ਕਈਆਂ ਗਲਾਂ ਨੂੰ ਸੋਚਕੇ ਆਪ ਕੋਲੋਂ ਭੀ ਨਹੀਂ ਪੁਛਿਆ ਸੀ, ਹਛਾ ਏਨ੍ਹਾਂ ਗਲਾਂ ਦਾ ਤੁਹਾਨੂੰ ਕਿਸ ਤਰਾਂ ਪਤਾ ਲਗਾ ?

ਕੁਮਾਰ--ਕੁਮਾਰੀ ਚੰਦ੍ਰਕਾਂਤਾ ਦੀ ਜ਼ਬਾਨੀ ॥

ਤੇਜਸ਼--ਤਾਂ ਤਾਂ ਬਿਲਕੁਲ ਠੀਕ ਹੈ ।

ਸਾਰੀ ਰਾਤ ਬੀਤ ਗਈ ਕਿਸੇ ਨੂੰ ਨੀਂਦ ਨਾ ਆਈ, ਸਵੇਰੇ ਹੀ ਉਠਕੇ ਜ਼ਰੂਰੀ ਕੰਮਾਂ ਤੋਂ ਵੇਹਲੇ ਹੋਕੇ ਉਸੇ ਸੋਮੇ

ਵਿਚੋਂ ਨਾਕੇ ਨਿਤ ਨੇਮ ਕੀਤਾ ਅਰ ਕਛ ਮੇਵਾ ਖਾਏ ਜਿਸ ਰਸਤੇ ਆਏ ਸਨ ਓਸੇ ਰਸਤੇ ਮੁੜ ਗਏ, ਅਰ ਚੌਥੀ ਖਿੜਕੀ ਵਿਚ ਕੀ ਹੈ ਇਹ ਵੇਖਣ ਲਈ ਉਸਦੇ ਅੰਦਰ ਵੜੇ, ਓਸਦੇ ਅੰਦਰ ਜਾਕੇ ਭੀ ਇਕ ਹਰਿਆ ਭਰਿਆ ਬਾਗ ਵੇਖਿਆ ਜਿਸਨੂੰ ਵੇਖਦਿਆਂ ਹੀ ਕੁਮਾਰ ਕੁਬਕ ਪਏ ॥

## ਛੇਵਾਂ ਕਾਂਡ ੭

ਤੇਜ ਸਿੰਘ ਨੇ ਕੌਰ ਬੀਰੇਂਦਰ ਸਿੰਘ ਤੋਂ ਪੁਛਿਆ ਕਿ ਏਸ ਬਾਗ ਨੂੰ ਵੇਖਕੇ ਕਿਉਂ ਤ੍ਰਬਕੇ ਹੋ ਏਸ ਵਿਚ ਕੇਹੜੀ ਅਦ-ਭੁਤ ਚੀਜ਼ ਵੇਖੀ ਜੇ ?

ਕੁਮਾਰ—ਮੈਂ ਏਸ ਬਾਗ ਨੂੰ ਪਛਾਣ ਗਿਆ ਹਾਂ ।

ਤੇਜ:(ਹੈਰਾਨ ਹੋਕੇ) ਤੁਸਾਂ ਅਗੇ ਏਸ ਬਾਗ ਨੂੰ ਕਦੋਂ ਵੇਖਿਆ ਸੀ ?

ਕੁਮਾਰ—ਏਹ ਓਹੋ ਬਾਗ ਹੈ ਜਿਸ ਵਿਚ ਮੈਂ ਲਸ਼ਕਰ ਵਿਚੋਂ ਲਿਆਂਦਾ ਗਿਆ ਸਾਂ, ਇਸੇ ਵਿਚ ਮੇਰੀ ਅਖ ਖੁਲੀ ਸੀ ਅਰ ਕੋਠੇ ਕਮਰੇ ਵਿਚ ਕੁਮਾਰੀ ਚੰਦ੍ਰਕਾਂਤਾ ਦੀ ਮੂਰਤ ਵੇਖੀ ਸੀ, ਅਰ ਏਸੇ ਬਾਗ ਵਿਚ ਭੋਜਨ ਮਿਲਿਆ ਜਿਸ ਨੂੰ ਖਾਂਦਿਆਂ ਹੀ ਮੈਂ ਬੇਹੋਸ਼ ਹੋਕੇ ਦੂਸਰੇ ਬਾਗ ਵਿਚ ਪੁਚਾਇਆ ਗਿਆ ਸਾਂ ਓਹ ਵੇਖੋ ਛੋਟਾ ਜੇਹਾ ਤਲਾਉ ਹੈ ਜਿਸ ਵਿਚ ਮੈਂ ਇਸ਼ਨਾਨ ਕੀਤਾ ਸੀ ਵੇਖੋ ਦੋਹੀਂ ਪਾਸੀ ਜਾਮਨੂ ਦੇ ਬ੍ਰਿਛ ਕਟੇ ਉੱਚੇ ੨ ਵਿਖਾਈ ਦੇਂਦੇ ਹਨ ।

ਤੇਜ:—ਅਸੀ ਭੀ ਇਸ ਬਾਗ ਦੀ ਸੈਰ ਕਰ ਲੈਂਦੇ ਤਾਂ ਚੰਗਾ ਸੀ ।

ਕੁਮਾਰ—ਚਲੋ ਕਰੋ ਮੈਂ ਸਮਝਦਾ ਹਾਂ ਕਿ ਉਸ ਕੋਠੇ ਦਾ ਬੂਹਾ

ਭੀ ਖੁਲ੍ਹਾ ਹੋਵੇਗਾ ਜਿਸ ਵਿਚ ਮੈਂ ਕੁਮਾਰੀ ਚੰਦ੍ਰਕਾਂਤਾ ਦ
ਮੂਰਤ ਵੇਖੀ ਸੀ ॥

ਚਾਰੇ ਆਦਮੀ ਓਸ ਬਾਗ ਵਿਚ ਫਿਰਨ ਲਗੇ ਇਸ ਪੁਸਤਕ
ਦੇ ਤੀਸਰੇ ਭਾਗ ਵਿਚ ਇਸ ਬਾਗਦਾ ਪੂਰਾ ਹਾਲ ਲਿਖ ਚੁਕੇਹ
ਮੁੜਕੇ ਲਿਖਣਾ ਪਾਠਕਾਂ ਦਾ ਸਮਾਂ ਵਿਅਰਥ ਗਵਾਉਣਾ ਹੈ !

ਕੋਠੇ ਦੇ ਬੂਹੇ ਖੁਲ੍ਹੇ ਹੋਏ ਸਨ, ਜੋ ੨ ਚੀਜ਼ਾਂ ਪਹਿਲ
ਕੁਮਾਰ ਨੇ ਵੇਖੀਆਂ ਸਨ ਓਹੋ ਅਰ ਨਜ਼ਰ ਆਈਆਂ, ਸਫਾਈ
ਭੀ ਚੰਗੀ ਤਰਾਂ ਕੀਤੀ ਹੋਈ ਸੀ ਕਿਸੇ ਥਾਂ ਘਟੇ ਕੂੜੇ ਦਾ
ਨਿਸ਼ਾਨ ਨਹੀਂ ਸੀ ।

ਪਹਿਲੀ ਵਾਰੀ ਕੁਮਾਰ ਜਦ ਏਸ ਬਾਗ਼ ਵਿਚ ਆਏ
ਸਨ, ਤਦ ਇਨ੍ਹਾਂ ਦੀ ਦੂਸਰੀ ਦਸ਼ਾ ਸੀ, ਅਚੰਭੇ ਭਰੇ ਹੋਏ ਸਨ
ਇਸ ਲਈ ਬਾਗ ਦੀ ਚੰਗੀ ਤਰਾਂ ਸੈਰ ਨਹੀਂ ਕਰ ਸਕੇ ਸਨ ॥
ਅਜ ਆਪਣੇ ਏਯਾਰਾਂ ਦੇ ਨਾਲ ਹਨ, ਕਿਸੇ ਗਲਦੀ ਚਿੰਤਾ ਨਹੀਂ
ਸਗੋਂ ਬਹੁਤ ਸਾਰੀਆਂ ਵਾਸ਼ਨਾਂ ਦੇ ਪੂਰੇ ਹੋਣ ਦੀ ਆਸ਼ਾ ਲਗੀ
ਹੋਈ ਹੈ, ਖੁਸ਼ੀ ੨ ਏਯਾਰਾਂ ਨਾਲ ਸੈਰ ਕਰਨ ਲਗੇ, ਅਜ
ਏਸ ਬਾਗਦਾ ਕੋਈ ਕੋਠਾ ਕੋਈ ਬੂਹਾ ਬੰਦ ਨਹੀਂ ਸੀ ਸਾਰੀਆਂ
ਥਾਵਾਂ ਨੂੰ ਵੇਖਦੇ ਏਯਾਰਾਂ ਨੂੰ ਵਿਖਾਉਂਦੇ ਜਾਂਦੇ ਸਨ ਅਰ ਨਾਲ
ਨਾਲ ਕਹਿੰਦੇ ਜਾਂਦੇ ਸਨ ਕਿ ਐਥੇ ਅਸੀਂ ਸੁਤੇ ਸੀ ਏਥੇ ਭੋਜਨ
ਕੀਤਾਂ ਏਥੋਂ ਫੇਰ ਦੂਸਰੇ ਬਾਗ ਵਿਚ ਪੁਚਾਏ ਗਏ ਸੀ ।

ਤੇਜ ਸਿੰਘ ਨੇ ਕਿਹਾ ਦੁਪੈਹਰ ਨੂੰ ਭੋਜਨ ਕਰਨ ਦੇ ਪਿਛੋਂ
ਜਿਸ ਬਾਗ ਵਿਚ ਤੁਸੀਂ ਪੁਚਾਏ ਗਏ ਸੀ ਓਸਦਾ ਰਸਤਾ ਭੀ
ਕਿਤੇ ਏਥੇ ਹੀ ਹੋਵੇਗਾ, ਓਸਨੂੰ ਢੂੰਡਣਾ ਚਾਹੀਦਾ ਹੈ ॥

ਕੁਮਾਰ—ਮੈਂ ਭੀ ਏਹੋ ਸੋਚਦਾ ਹਾਂ ।

ਦੇਵੀ—(ਕੁਮਾਰ ਨੂੰ) ਪਹਿਲਾਂ ਜਦ ਤੁਸੀ ਏਸ ਬਾਗ ਵਿਚ

ਆਏ ਸੀ ਤਾਂ 'ਆਪਦੀ ਚੰਗੀ ਖਾਤਰ ਕੀਤੀ ਗਈ ਸੀ, ਨ੍ਹਾਉਂ-
ਦਿਆਂ ਪਹਿਨਣ ਲਈ ਕਪੜੇ ਮਿਲੇ ਸਨ, ਪੂਜਾਦੀ ਸਾਮਿਗ੍ਰੀ
ਰਖੀ ਹੋਈ ਸੀ; ਭੋਜਨ ਕਰਨ ਲਈ ਚੰਗੀਆਂ ੨ ਚੀਜ਼ਾਂ ਮਿਲੀਆਂ
ਸਨ ਪਰ ਅਜ ਤਾਂ ਕੋਈ ਗਲ ਵੀ ਨਹੀਂ ਪੁਛਦਾ, ਏਹ ਕੀ ?

ਕੁਮਾਰ—ਏਹ ਸਭ ਤੁਹਾਡੇ ਚਰਨਾ ਦਾ ਪ੍ਰਤਾਪ ਹੈ।

ਫਿਰਦਿਆ ੨ ਇਕ ਬਹਾ ਦਿਸਿਆਂ ਜਿਸਨੂੰ ਖੋਲ੍ਹਕੇ
ਇਹ ਦੂਸਰੇ ਬਾਗ ਵਿਚ ਗਏ ॥

ਕੁਮਾਰ ਨੇ ਕਿਹਾ ਵੇਸ਼ਕ ਏਹ ਓਹੋ ਬਾਗ਼ ਹੈ ਜਿਸ ਵਿਚ
ਦੂਸਰੀ ਵਾਰੀ ਮੈਂ ਗਿਆ ਸੀ; ਜਿਥੇ ਕਈ ਇਕ ਇਸਤ੍ਰੀਆਂ ਨੇ
ਮੈਨੂੰ ਫੜ ਲਿਆ ਸੀ, ਅਜ ਕਿਸੇ ਸੂਰਤ ਨਹੀਂ ਦਿਸਦੀ ! ਵਾਹ
ਓ ਚਿਤ੍ਰ ਨਗਰ ! ਪਹਿਲਾਂ ਤੂੰ ਕੁਝ ਹੋਰ ਹੀ ਸੀ ਤੇ ਅਜ ਕੁਛ
ਹੋਰ ਹੀ ਹੈਂ ! ਚੰਗਾ ਚਲੋ ਤੀਸਰੇ ਬਾਗ ਵਿਚ ਚਲਕੇ ਵੇਖੀਏ
ਓਥੇ ਕੀ ਹਾਲ ਹੈ ਹੁਣ ਓਹ ਮੂਰਤ ਦਾ ਦਰਬਾਰ ਹੈ ਕਿ ਨਹੀਂ,
ਤਮਸ਼ਾ ਜਾਪਦਾ ਹੈ ਮੈਂ ਓਸ ਬਾਗ ਵਿਚ ਜਾ ਸਕਦਾ ਹਾਂ, ਇਹ
ਕਹਿਕੇ ਕੁਮਾਰ ਅਗੇ ਹੋ ਗਏ ਅਰ ਪਿਛੇ ੨ ਤਿੰਨੇ ਏਯਾਰ
ਤੀਸਰੇ ਬਾਗ਼ ਨੂੰ ਤੁਰ ਪਏ।

## ਸਤਵਾਂ ਕਾਂਡ

ਇਥੇ ਗੜ੍ਹ ਮਹਾਰਾਜ ਜੈ ਸਿੰਘ ਨੂੰ ਇਹ ਖਬਰ ਹੋ ਗਈ
ਸੀ ਕਿ ਤਲਸਮ ਟੁੱਟ ਜਾਣ ਤੇ ਭੀ ਚੰਦ੍ਰ ਕਾਂਤਾ ਦਾ ਪਤਾ ਨ
ਲਗਾ, ਨਾਲ ਹੀ ਇਹ ਭੀ ਪਤਾ ਲਗ ਗਿਆ ਕਿ ਕੁਮਾਰੀ
ਜੀਉਂਦੀ ਜਾਗਦੀ ਹੈ ਅਰ ਬੀਰੇਂਦ੍ਰ ਸਿੰਘ ਓਸਨੂੰ ਲਭਨ ਲਈ
ਖੋਹ ਵਿਚ ਗਏ ਹਨ ॥

ਏਨ੍ਹਾਂ ਸਭਨਾਂ ਗਲਾਂ ਨੂੰ ਸੁਣ ੨ ਕੇ ਮਹਾਰਾਜ ਜੈ ਸਿੰਘ

ਬਹੁਤ ਉਦਾਸ ਰਹਿੰਦੇ ਸਨ; ਮਹਲ ਵਿਚ ਮਹਾਰਾਨੀ ਦੀ ਭੀ ਬੁਰੀ ਦਸ਼ਾ ਸੀ; ਚੰਦ੍ਰਕਾਂਤਾ ਦੇ ਵਿਯੋਗ ਵਿਚ ਖਾਣਾ ਪੀਣਾ ਭੁਲਾ ਹੋਯਾ ਸੀ; ਸੁਕ ਕੇ ਤੀਲਾ ਹੋਗਏ ਸੀ, ਹੋਰ ਭੀ ਮਹਲ ਵਿਚ ਜਿਤਨੀਆਂ ਇਸਤ੍ਰੀਆਂ ਸਨ ਸਭ ਸ਼ੋਕਾਤਰ ਅਤੇ ਉਦਾਸ ਰਹਿੰਦੀਆਂ ਸਨ।"

ਇਕ ਦਿਨ ਮਹਾਰਾਜ ਜੈ ਸਿੰਘ ਦਰਬਾਰ ਵਿਚ ਬੈਠੇ ਹੋਏ ਸਨ, ਦੀਵਾਨ ਹਰਦਿਆਲ ਸਿੰਘ ਜਰੂਰੀ ਅਰਜੀਆਂ ਪੜ੍ਹ ਕੇ ਸੁਣਾ ਰਹੇ ਸਨ; ਅਰ ਹੁਕਮ ਦੇਈ ਜਾਂਦੇ ਸਨ, ਏਨੇ ਨੂੰ ਇਕ ਜਾਸੂਸ ਹਥ ਵਿਚ ਛੋਟਾ ਜੇਹਾ ਲਿਖਿਆ ਹੋਯਾ ਕਾਗਤ ਲੈਕੇ ਹਾਜਰ ਹੋਯਾ।

ਹੁਕਮ ਪਾਕੇ ਚੋਬਦਾਰ ਨੇ ਕਾਬਰ ਸਾਹਮਣੇ ਕੀਤਾ ਦੀਵਾਨ ਹਰਦਿਆਲ ਸਿੰਘ ਨੇ ਪੁਛਿਆ ਏਹ ਕੇਹਾ ਕਾਗਤ ਹੈ ਅਰ ਕੀ ਲਿਖਿਆ ਹੈ ? ਜਾਸੂਸ ਨੇ ਬੇਨਤੀ ਕੀਤੀ ਏਹੋ ਜੇਹੇ ਬਹੁਤ ਸਾਰੇ ਲਿਖੇ ਹੋਏ ਕਾਗਤ ਸ਼ਹਿਰ ਵਿਚ ਬਹੁਤੀ ਥਾਈਂ ਲਗੇ ਹੋਏ ਹਨ; ਚੌਕਾਂ ਵਿਚ ਬਜਾਰਾਂ ਸੜਕਾਂ ਵਿਚ ਬਹੁਤ ਲਗੇ ਹੋਏ ਨਜਰ ਆਉਂਦੇ ਹਨ, ਮੈਂ ਇਕ ਆਦਮੀ ਤੋਂ ਪੜ੍ਹਵਾਯਾ ਸੀ ਜਿਸ ਨੂੰ ਸੁਣਕੇ ਜੀ ਡਰ ਗਿਆ ਅਰ ਇਕ ਕਾਗਤ ਲਾਹਕੇ ਸਰਕਾਰ ਕੋਲ ਲੈ ਆਯਾ ਹਾਂ, ਏਹਨਾਂ ਕਾਗਤਾਂ ਨੂੰ ਪੜ੍ਹਕੇ ਲੋਕ ਬਹੁਤ ਘਬਰਾ ਰਹੇ ਹਨ ॥

ਜਾਸੂਸ ਪਾਸੋਂ ਕਾਗਤ ਲੈਕੇ ਦੀਵਾਨ ਹਰਿਦਿਆਲ ਸਿੰਘ ਨੇ ਪੜ੍ਹਿਆ, ਏਹ ਲਿਖਿਆ ਹੋਯਾ ਸੀ—

"ਨੌਗੜ੍ਹ ਅਤੇ ਬਿਜੈ ਗੜ੍ਹ ਦੇ ਰਾਜੇ ਅਜ ਕਲ ਬੜੇ ਜ਼ੋਰ ਵਿਚ ਆਏ ਹੋਏ ਹੋਣਗੇ, ਅਤੇ ਦੋਹਾਂ ਨੂੰ ਏਸ ਗਲ ਦੀ ਬੜੀ ਹੈਂਕੜ ਹੋਵੇਗੀ ਕਿ ਅਸੀ ਚੁਨਾਰ ਫਤੇ ਕਰਕੇ ਨਿਸਚਿੰਤ

ਹੋਗਏ ਹਾਂ, ਹੁਣ ਸਾਡਾ ਕੋਈ ਵੈਰੀ ਨਹੀਂ ਰਿਹਾ । ਏਸੇ ਤਰਾਂ ਬੀਰੇਂਦ੍ਰ ਸਿੰਘ ਭੀ ਫੁੱਲਿਆ ਹੋਯਾ ਹੋਵੇਗਾ ਅਰ ਆਨੰਦ ਨਾਲ ਖੋਹ ਦੀ ਹਵਾ ਖਾ ਰਹੇ ਹੋਣਗੇ, ਪਰ ਇਹ ਕਿਸੇ ਨੂੰ ਭੀ ਪਤਾ ਨਹੀਂ ਕਿ ਓਹਨਾਂ ਦਾ ਭਾਰਾ ਵੈਰੀ ਮੈਂ ਅਜੇ ਤਕ ਜੀਉਂਦਾ ਹਾਂ ਅਜ ਤੋਂ ਮੈਂ ਆਪਣਾ ਕੰਮ ਆਰੰਭ ਦੇਵਾਂਗਾ, ਨੌਗੜ੍ਹ ਅਤੇ ਬਿਜੇ ਗੜ੍ਹ ਦੇ ਰਾਜੇ ਸਰਦਾਰਾਂ ਅਰ ਵਡੇ ੨ ਸੇਠ ਸ਼ਾਹੂਕਾਰਾਂ ਨੂੰ ਚੁਣ ਚੁਣਕੇ ਮਾਰਾਂਗਾ, ਦੋਵੇਂ ਰਜਵਾੜ ਮਿਟੀ ਵਿਚ ਰਲਾ ਦੇਵਾਂਗਾ, ਅਰ ਫੇਰ ਭੀ ਨ ਫੜਿਆ ਜਾਵਾਂਗਾ, ਇਹ ਨ ਸਮਝਣਾ ਕਿ ਸਾਡੇ ਪਾਸ ਵਡੇ ੨ ਏਯਾਰ ਹਨ ਮੈਂ ਏਹੋ ਜੇਹ ਏਯਾਰਾਂ ਨੂੰ ਕੁਛ ਭੀ ਨਹੀਂ ਸਮਝਦਾ, ਮੈਂ ਭੀ ਬੜਾ ਭਾਰੀ ਏਯਾਰ ਹਾਂ ਪਰ ਕਿਸੇ ਨੂੰ ਫੜਾਂਗਾ ਨਹੀਂ, ਬਸ ਜਾਨੋ ਮਾਰ ਦੇਣਾਂ ਹੀ ਮੇਰਾ ਕੰਮ ਹੋਵੇਗਾ ਆਪਣੀਆਂ ੨ ਜਾਨਾਂ ਦੀ ਸੁਖ ਚਾਹੁੰਦੇ ਹੋ ਤਾਂ ਏਥੋਂ ਨਸ ਜਾਓ, ਖਬਰਦਾਰ ! ਖਬਰਦਾਰ !! ਖਬਰਦਾਰ !!!

ਏਯਾਰਾਂ ਦਾ ਗੁਰੂ ਘੰਟਾਲ ਜ਼ਾਲਮ ਖਾਂ ।

ਏਸ ਕਾਗਤ ਨੂੰ ਸੁਣਕੇ ਮਹਾਰਾਜ ਜੈ ਸਿੰਘ ਘਬਰਾ ਉਠੇ, ਹਰਦਿਆਲ ਸਿੰਘ ਦਾ ਭੀ ਹੋਸ਼ ਉਡ ਗਈ, ਦਰਬਾਰ ਵਿਚ ਜਿੰਨੇ ਆਦਮੀ ਸਨ ਥਰ ਥਰ ਕੰਬਣ ਲਗ ਪਏ, ਸਭਨਾਂ ਨੂੰ ਧੀਰਜ ਦੇਣ ਲਈ ਮਹਾਰਾਜ ਨੇ ਗੰਭੀਰ ਭਾਵ ਨਾਲ ਕਿਹਾ ' ਅਸੀਂ ਏਹੋ ਜਹੇ ਲੁਚਿਆਂ ਦੇ ਡਰਾਉਣ ਨਾਲ ਨਹੀਂ ਡਰਦੇ ਘਬਰਾਉਣ ਦੀ ਕੋਈ ਲੋੜ ਨਹੀ, ਹੁਣੇ ਸ਼ਹਿਰ ਵਿਚ ਡੌਂਡੀ ਫਿਰਵਾ ਦੇਵੋ ਕਿ ਜ਼ਾਲਮ ਖਾਂ ਨ ਫੜਨ ਦਾ ਪ੍ਰਬੰਧ ਸਰਕਾਰ ਵਲੋਂ ਕੀਤਾ ਜਾਂਦਾ ਹੈ ਉਹ ਕਿਸ ਦਾ ਕੁਛ ਵਿਗਾੜ ਨਹੀਂ ਸਕਦਾ ਕੋਈ ਆਦਮੀ ਘਬਰਾਕੇ ਜਾਂ ਡਰਕੇ ਆਪਣਾ ਘਰ ਨਾ ਛਡ ਕੇ ਤੁਰੇ ਕਿਉਂਕਿ ਸ਼ਹਿਰ ਵਿਚ ਪਹਿਰੇ ਦਾ ਚੰਗਾ

ਪ੍ਰਬੰਧ ਕੀਤਾ ਜਾਵੇ ਅਰ ਬਹੁਤ ਸਾਰੇ ਸੂਹੀਏਂ ਉਸ ਦੁਸ਼ਟ ਦਾ ਪਤਾ ਲੈਣ ਲਈ ਭੇਜੇ ਜਾਣ"

ਥੋੜੇ ਹੀ ਚਿਰ ਪਿਛੋਂ ਮਹਾਰਾਜ ਨੇ ਦਰਬਾਰ ਸਮਾਪਤ ਕੀਤਾ, ਦੀਵਾਨ ਹਰ ਦਿਆਲ ਸਿੰਘ ਭੀ ਪ੍ਰਨਾਮ ਕਰਕੇ ਘਰ ਚਲੇ ਸਨ ਕਿ ਮਹਾਰਾਜ ਦੀ ਸੈਨਤ ਕਰਨ ਨਾਲ ਰੁਕ ਗਏ।

ਦੀਵਾਨ ਹਰਦਿਆਲ ਸਿੰਘ ਨੂੰ ਨਾਲ ਲੈਕੇ ਮਹਾਰਾਜ ਜੈ ਸਿੰਘ ਦੀਵਾਨ ਖਾਨੇ ਵਿਚ ਗਏ ਅਰ ਇਕਾਂਤ ਵਿਚ ਬੈਠਕੇ ਜ਼ਾਲਮ ਖਾਂ ਦੀਆਂ ਗਲਾਂ ਵਿਚਾਰਨ ਲਗੇ; ਬਹੁਤ ਚਿਰ ਸੋਚ ਵਿਚਾਰ ਦੇ ਪਿਛੋਂ ਦੀਵਾਨ ਹਰਦਿਆਲ ਸਿੰਘ ਨੇ ਕਿਹਾ ਸਾਡੇ ਪਾਸ ਕੋਈ ਏਜਾਰ ਨਹੀਂ ਜਿਸਦਾ ਹੋਣਾ ਬਹੁਤ ਆਵਸ਼ਕ ਹੈ, ਮਹਾਰਾਜ ਜੈ ਸਿੰਘ ਨੇ ਕਿਹਾ ਤੁਸੀ ਇਕ ਚਿਠੀ ਏਥੋਂ ਦਾ ਹਾਲ ਚਾਲ ਦੀ ਮਹਾਰਾਜ ਸੂਰੇਂਦਰ ਸਿੰਘ ਨੂੰ ਲਿਖੋ ਅਰ ਇਹ ਵਿਗਆਪਨ ਭੀ ਉਸਦੇ ਨਾਲ ਹੀ ਭੇਜ ਦੇਵੋ ਜੋ ਜਾਸੂਸ ਲਿਆਇਆ ਹੈ।

ਮਹਾਰਾਜ ਦੇ ਹੁਕਮ ਅਨੁਸਾਰ ਦੀਵਾਨ ਜੀ ਨੇ ਚਿਠੀ ਲਿਖੀ ਅਰ ਇਕ ਸੂਹੀਏ ਨੂੰ ਦੇਕੇ ਚੋਰੀ ਜੇਹੀ ਨੌਗੜ੍ਹ ਵਲ ਭੇਜ ਦਿਤਾ ਅਰ ਮਹਿਲ ਦੇ ਚੌਹੀਂ ਪਾਸੀਂ ਬਹੁਤ ਸਾਰੇ ਪਹਿਰੇ ਦਾ ਪ੍ਰਬੰਧ ਕਰ ਦੇਣ ਦਾ ਹੁਕਮ ਦੇਕੇ ਮਹਾਰਾਜ ਨੇ ਹਰਦਿਆਲ ਸਿੰਘ ਨੂੰ ਆਗਿਆ ਦਿਤੀ ॥

ਏਹਨਾਂ ਸਭਨਾ ਕੰਮਾਂ ਤੋਂ ਵੇਹਲੇ ਹੋਕੇ ਮਹਾਰਾਜ ਮਹਿਲ ਵਿਚ ਗਏ, ਮਹਾਰਾਣੀ ਨੂੰ ਇਹ ਹਾਲ ਦਸਿਆ ਓਹ ਭੀ ਸੁਣਕੇ ਬਹੁਤ ਗਬਰਾਈ; ਇਸਤ੍ਰੀਆਂ ਵਿਚ ਇਸ ਗਲ ਦੀ ਬੜੀ ਚਰਚਾ ਹੋ ਪਈ ਅਜ ਦਾ ਦਿਨ ਅਤੇ ਰਾਤ ਇਸੇ ਫ਼ਿਕਰ ਵਿਚ ਬੀਤ ਗਈ।

ਦੂਸਰੇ ਦਿਨ ਦਰਬਾਰ ਵਿਚ ਫੇਰ ਇਕ ਸੂੰਹੀਏਂ ਨੇ ਕੱਲ ਵਾਂਗ ਇਕ ਹੋਰ ਕਾਗਤ ਲਿਆਕੇ ਸਾਮਣੇ ਕੀਤਾ ਅਰ ਕਿਹਾ ਕਿ ਅਜ ਸਾਰੇ ਸ਼ਹਿਰ ਵਿਚ ਏਸੇ ਤਰਾਂ ਦੇ ਕਾਗਤ ਲਗੇ ਹੋਏ ਹਨ, ਦੀਵਾਨ ਹਰਦਿਆਲ ਸਿੰਘ ਨੇ ਸੂੰਹੀਏਂ ਪਾਸੋਂ ਓਹ ਕਾਗਤ ਲੈ ਲਿਆ ਅਰ ਪੜ੍ਹਕੇ ਮਹਾਰਾਜ ਨੂੰ ਸੁਣਾਇਆ, ਇਹ ਲਿਖਿਆ ਹੋਇਆ ਸੀ :–

"ਵਾਹ ! ਵਾਹ !! ਵਾਹ !!! ਆਪਣੇ ਪਾਸੋਂ ਕੁਛ ਨਾ ਹੋ ਸਕਿਆ ਤਾਂ ਨੌਗਜ਼ੂ ਪਾਸੋਂ ਸਹਾਇਤਾ ਮੰਗਣ ਲਗੇ, ਪਰ ਏਹ ਨਹੀਂ ਜਾਣਦੇ ਕਿ ਨੌਗਜ਼ੂ ਵਿਚ ਭੀ ਮੈਂ ਉਪਦ੍ਰਵ ਪਚਾਯਾ ਹੋਇਆ ਹੈ, ਕੀ ਆਪਦਾ ਸੂਹੀਆ ਮੈਥੋਂ ਲੁਕ ਕੇ ਕਿਤੇ ਜਾ ਸਕਦਾ ਸੀ? ਮੈਂ ਉਸਦੀ ਅਲਖ ਮੁਕਾ ਦਿਤੀ ਹੈ ਕਿਸੇ ਨੂੰ ਭੇਜੋ ਉਸਦੀ ਲੋਥ ਚਕ ਲਿਆਵੇ, ਸ਼ਹਿਰੋਂ ਕੋਹ ਕੁ ਦੀ ਵਿਥ ਤੇ ਉਸ ਦੀ ਲੋਥ ਪਈ ਹੋਈ ਹੈ" ।

(ਓਹੋ ਜ਼ਾਲਮ ਖਾਂ)

ਅਜ ਏਸ ਵਿਗਾੜ ਪਨ ਨੂੰ ਸੁਣਨ ਨਾਲ ਮਹਾਰਾਜ ਦਾ ਕਲੇਜਾ ਕੰਬ ਉਠਿਆ, ਦਰਬਾਰ ਵਿਚ ਜਿੰਨੇ ਆਦਮੀ ਬੈਠੇ ਹੋਏ ਸਨ ਸਾਰਿਆਂ ਦੇ ਛਕੇ ਛੁਟ ਗਏ ਆਪੋ ਆਪਣਾ ਫਿਕਰ ਪੈ ਗਿਆ, ਮਹਾਰਾਜ ਦੇ ਹੁਕਮ ਨਾਲ ਕਈ ਆਦਮੀ ਓਸ ਸੂਹੀਏ ਦੀ ਲੋਥ ਲੈਣ ਚਲੇ ਗਏ, ਜਦ ਤਕ ਉਸਦੀ ਲੋਥ ਨਾ ਆ ਗਈ ਤਦ ਤਕ ਸਾਰੇ ਦਰਬਾਰ ਵਿਚ ਬੈਠੇ ਰਹੇ, ਜਿਸ ਵੇਲੇ ਉਸਦੀ ਲੋਥ ਦਰਬਾਰ ਵਿਚ ਆਈ ਸ਼ਹਿਰ ਵਿਚ ਹਾ ਹਾ ਕਾਰ ਮਚ ਗਿਆ, ਹਜ਼ਾਰਾਂ ਆਦਮੀਆਂ ਦੀ ਭੀੜ ਲਗ ਪਈ ਸਭ ਥਾਂ ਜ਼ਾਲਮ ਖਾਂ ਦਾ ਹੀ ਚਰਚਾ ਹੋ ਰਿਹਾ ਸੀ ਨਾਂ ਲੈਂਦਿਆਂ ਹੀ ਲੋਕਾਂ ਦੇ ਲੂੰ ਕੰਡੇ ਖੜੇ ਹੋ ਜਾਂਦੇ ਸਨ, ਸੂਹੀਏ ਦੇ ਸਿਰ ਦਾ ਪਤਾ ਹੀ ਨਹੀਂ ਸੀ ਅਰ ਜੇਹੜੀ ਚਿਠੀ ਉਹ ਲੈਣ ਗਿਆ, ਸੀ ਉਹ

ਉਸਦੀ ਬਾਂਹ ਨਾਲ ਬਝੀ ਹੋਈ ਸੀ ॥

ਕਹਿਣ ਨੂੰ ਤਾਂ ਮਹਾਰਾਜ ਨੇ ਸਭਨਾਂ ਨੂੰ ਧੀਰਜ ਦਿੱਤੀ ਪਰ ਅੰਦਰੋਂ ਆਪਣੀ ਜਾਨ ਦਾ ਫਿਕਰ ਪੈਗਿਆ। ਦੀਵਾਨ ਨੂੰ ਕਿਹਾ ਕਿ ਸ਼ਹਿਰ ਵਿਚ ਢੌਂਡੀ ਫਿਰਵਾ ਦੇਵੋ ਕਿ ਜੋ ਕੋਈ ਜ਼ਾਲਮ ਖਾਂ ਨੂੰ ਫੜੇਗਾ ਉਸਨੂੰ ਦੱਸ ਹਜ਼ਾਰ ਰੁਪਯਾ ਇਨਾਮ ਮਿਲੇਗਾ। ਅਰ ਏਥੋਂ ਦੇ ਹਾਲ ਚਾਲ ਦੀ ਚਿਠੀ ਪੰਜ ਸਵਾਰਾਂ ਦੇ ਹੱਥ ਨੌਗੜ੍ਹ ਭੇਜ ਦੇਵੋ ॥

ਏਹ ਹੁਕਮ ਦੇਕੇ ਮਹਾਰਾਜ ਨੇ ਦਰਬਾਰ ਸਮਾਪਤ ਕੀਤਾ ਪੰਜੇ ਸਵਾਰੀ ਜੋ ਚਿਠੀ ਲੈਕੇ ਨੌਗੜ੍ਹ ਗਏ ਸਨ ਡਰਦੇ ਕੰਬਦੇ ਸਨ ਅਰ ਆਪਣੀ ਜਾਨ ਤੋਂ ਹਥ ਧੋ ਬੈਠੇ ਸਨ ਆਪਸ ਵਿਚ ਸਲਾਹ ਕੀਤ ਕਿ ਸ਼ਹਰੋਂ ਨਿਕਲਦਿਆਂ ਹੀ ਵਾਹੋਦਾਹੀ ਘੋੜੇ ਦੌੜਾਕੇ ਦੌੜ ਜਾਵਾਂਗੇ ਪਰ ਏਨ ਨਾ ਹੋ ਸਕਿਆ ॥

ਦੂਸਰੇ ਦਿਨ ਸਵੇਰੇ ਹੀ ਫੇਰ ਇਕ ਵਿਗਯਾਪਨ ਲੈਕੇ ਪਹਿਰੇਦਾਰ ਆਇਆ, ਦੀਵਾਨ ਹਰਦਿਆਲ ਸਿੰਘ ਨੇ ਵਿਗਯਾ-ਪਨ ਲੈਕੇ ਪੜ੍ਹਿਆ, ਵਿਚ ਇਹ ਲਿਖਿਆ ਹੋਇਆ ਸੀ :—

"ਏਨਾਂ ਪੰਜਾਂ ਸਵਾਰਾਂ ਦੀ ਕੀ ਮਜਾਲ ਸੀ ਜੋ ਮੇਰੇ ਹਥੋਂ ਬਚਕੇ ਨਿਕਲ ਜਾਂਦੇ। ਅਜ ਤਾਂ ਏਨ੍ਹਾਂ ਤੇ ਹੀ ਬੀਤੀ ਹੈ ਕਲ ਤੁਹਾਡੇ ਮਹਿਲ ਵਿਚ ਛੇੜ ਮਚਾਵਾਂਗਾ, ਲਓ ਹੁਣ ਚੰਗੀ ਤਰਾਂ ਹੁਸ਼ਯਾਰ ਰਹਿਣਾ, ਤੁਸਾਂ ਢੌਂਡੀ ਫਿਰਵਾਈ ਹੈ ਕਿ ਜ਼ਾਲਮ ਖਾਂ ਨੂ ਫੜਨ ਵਾਲਾ ਦਸ ਹਜ਼ਾਰ ਰੁਪਯਾ ਇਨਾਮ ਪਾਵੇਗਾ ਮੈਂ ਭੀ ਕਹਿ ਦੇਂਦਾ ਹਾਂ ਕਿ ਜੋ ਕੋਈ ਮਨੂੰ ਫੜੇਗਾ ਮੈਂ ਓਸਨੂੰ ਵੀਹ ਹਜ਼ਾਰ ਰੁਪਯਾ ਇਨਾਮ ਦੇਵਾਂਗਾ"

(ਓਹੋ ਜ਼ਾਲਮ ਖਾਂ)

ਅਜ ਦੇ ਇਸ਼ਤਹਾਰ ਨੂੰ ਪੜ੍ਹਕੇ ਜੋ ਦਸ਼ਾ ਲੋਕਾਂ ਦੀ ਹੋਈ ਓਹ ਓਹੋ ਹੀ ਜਾਣਦੇ ਹੋਣਗੇ ਮਹਾਰਾਜ ਦੇ ਤਾਂ ਹੋਸ਼ ਉੱਡ

ਹੋਏ ਸਨ ਹੁਣ ਉਨ੍ਹਾਂ ਨੂੰ ਆਪਣੇ ਬਚਨ ਦੀ ਕੋਈ ਆਸ਼ਾ ਨਹੀਂ ਸੀ, ਇਹ ਭੀ ਆਸ਼ਾ ਨਹੀਂ ਕਿ ਸਾਡੀ ਖਬਰ ਨੌਗੜੂ ਤਕ ਪਹੁੰਚੇਗੀ। ਇਕ ਚਿਠੀ ਦੇ ਨਾਲ ਪਲਟਨ ਭੇਜਣੀ ਇਹ ਭੀ ਬਹਾਦਰੀਓਂ ਦੂਰ ਸੀ ਇਸਦੇ ਬਿਨਾਂ ਸੂਹੀਆਂ ਨੇ ਆਕੇ ਖਬਰ ਸੁਣਾਈ ਕਿ "ਜ਼ਾਲਮ ਖਾਂ ਦੇ ਡਰ ਨਾਲ ਸ਼ਹਿਰ ਕੰਬ ਰਿਹਾ ਹੈ ਅਰ ਆਸ਼ਾ ਹੈ ਕਿ ਦੋ ਤਿੰਨਾਂ ਦਿਨਾਂ ਵਿਚ ਹੀ ਪਰਜਾ ਸ਼ਹਿਰ ਛਡਕੇ ਤੁਰ ਜਾਵੇਗੀ।" ਇਹ ਖਬਰ ਸੁਣਕੇ ਹੋਰ ਭੀ ਵਧੇਰੇ ਘਬਰਾ ਗਏ ॥

ਮਹਾਰਾਜ ਨੇ ਫੇਰ ਕਈ ਆਦਮੀ ਉਨ੍ਹਾਂ ਸੂਹੀਆਂ ਦੀਆਂ ਲੋਥਾਂ ਲੈਣ ਲਈ ਭੇਜੇ, ਓਥ ਜਾਂਦਿਆਂ ਉਨ੍ਹਾਂ ਦੀ ਜਾਨ ਕੰਬਦੀ ਸੀ ਪਰ ਹਾਕਮ ਦਾ ਹੁਕਮ ਸੀ, ਲਾਚਾਰ ਜਾਣਾ ਹੀ ਪਿਆ ॥

ਪੰਜਾਂ ਸਵਾਰਾਂ ਦੀਆਂ ਲੋਥਾਂ ਲਿਆਂਦੀਆਂ ਗਈਆਂ, ਏਨ੍ਹਾਂ ਸਭਨਾਂ ਦੇ ਸਿਰ ਨਹੀਂ ਵਢੇ ਹੋਏ ਸਨ, ਮਲੂਮ ਹੁੰਦਾ ਸੀ ਕਿ ਫਾਂਸੀ ਦੇਕੇ ਏਨਾਂ ਦੀ ਜਾਨ ਕਢੀ ਗਈ ਹੈ ਕਿਉਂਕਿ ਉਨ੍ਹਾਂ ਦੇ ਗਲ ਵਿਚ ਰਸੀ ਦੇ ਦਾਗ ਸਨ ॥

ਇਸ ਹਾਲ ਨੂੰ ਵੇਖਕੇ ਮਹਾਰਾਜ ਅਚੰਭਾਂ ਹੋਕੇ ਚੁਪ ਚਾਪ ਬੈਠੇ ਹੋਏ ਸਨ ਕੁਛ ਅਕਲ ਕੰਮ ਨਹੀਂ ਸੀ ਕਰਦੀ ਏਨੇ ਨੂੰ ਸਾਹਮਣਿਓਂ ਪੰਡਤ ਬਦਰੀ ਨਾਥ ਆਉਂਦੇ ਵਿਖਾਈ ਦਿਤੇ ॥

ਅਜ ਪੰਡਿਤ ਬਦਰੀ ਨਾਥ ਦਾ ਠਾਠ ਦੇਖਣ ਜੋਗ ਸੀ ਅੰਗ ੨ ਵਿਚੋਂ ਫੁਰਤੀ ਝਲਕਦੀ ਸੀ ਸੇਯਾਗੀ ਦੇ ਪੂਰੇ ਠਾਠ ਨਾਲ ਸਜੇ ਹੋਏ ਸਨ, ਸਗੋਂ ਉਸਤੋਂ ਵਧੀਕ ਤੀਰ ਕਮਾਨ ਲਾਈ ਚੁਸਤ ਜਾਘੀਆਂ ਕਸੇ ਬਟੂਆ ਏਯਾਰੀ ਦਾ ਬਧੀ ਅਰ

ਖੰਜਰ ਲਾਈ ਪਥਰਾਂ ਦੀ ਝੋਲੀ ਅਗੇ ਗਲ ਵਿਚ ਲਟਕਾਈ ਹੋਈ ਅਤੇ ਹਥ ਵਿਚ ਇਕ ਛੋਟਾ ਜੇਹਾ ਡੰਡਾ ਲਈ ਕਚੈਹਰੀ ਵਿਚ ਆ ਪਹੁਚੇ ॥

ਮਹਾਰਾਜ ਜੈ ਸਿੰਘ ਨੂ ਏ ਖਬਰ ਪਹਿਲਾਂ ਹੀ ਲਗ ਚੁਕੀ ਸੀ, ਸ਼ਿਵਦਤ ਆਪਣੀ ਰਾਣੀ ਨੂ ਲੈਕੇ ਤਪਸਯਾ ਕਰਨ ਲਈ ਬਨ ਨੂ ਚਲਾ ਗਿਆ ਹੈ ਅਤ ਪੰਡਿਤ ਬਦਰੀ ਨਾਥ ਪੰਨਾਂ ਲਾਲ ਆਦਿਕ ਮਹਾਰਾਜ ਸੁਰੇਂਦਰ ਸਿੰਘ ਦੇ ਸਾਥੀ ਹੋ ਗਏ ਹਨ ॥

ਅਜੇਹੇ ਸਮੇਂ ਪੰਡਿਤ ਬਦਰੀ ਨਾਥ ਦਾ ਪਹੁਚਨਾ ਮਹਾਰਾਜ ਵਾਸਤੇ ਅਜੇਹਾ ਹੋਇਆ ਜਿਸ ਤਰਾਂ ਮੋਏ ਹੋਏ ਤੇ ਅੰਮਿਤ ਵਰਸਨਾ, ਦੇਖ ਦਿਆਂ ਹੀ ਪ੍ਰਸੰਨ ਹੋ ਗਏ, ਪਨਾਮ ਕਰਕੇ ਬੈਠਣ ਲਈ ਸੈਨਤ ਕੀਤੀ ਅਰ ਪੰਡਿਤ ਬੱਦਰੀ ਨਾਥ ਜੀ ਭੀ ਆਸ਼ੀਰਵਾਦ ਦੇਕੇ ਬੈਠ ਗਏ ॥

ਮਹਾਰਾਜ—ਅਜ ਤੁਸੀਂ ਬੜੇ ਵੇਲੇ ਸਿਰ ਪਹੁਚੇ ਹੋ ॥

ਬਦਰੀ ਨਾਥ—ਜੀ ਹਾਂ ਆਪ ਕੋਈ ਚਿੰਤਾ ਨ ਕਰੋ, ਮੈਂ ਇਕ ਦੋ ਦਿਨਾਂ ਵਿਚ ਹੀ ਜ਼ਾਲਮ ਖਾਂ ਨੂ ਫੜ ਲਵਾਂਗਾ ॥

ਮਹਾਰਾਜ—ਤੁਹਾਨੂ ਜ਼ਾਲਮ ਖਾਂ ਦੀ ਖਬਰ ਕਿਸ ਤਰਾਂ ਲੱਗੀ ?

ਬਦਰੀ ਨਾਥ—ਉਸਦਾ ਪਤਾ ਤਾਂ ਨੌਗੜ੍ਹ ਵਿਚ ਹੀ ਲਗ ਗਿਆ ਸੀ ਇਸਦਾ ਪੂਰਾ ਹਾਲ ਮੈਂ ਫੇਰ ਕਦੇ ਦਸਾਂਗਾ, ਏਥੇ ਪਹੁਚ ਕੇ ਮੈਂ ਸ਼ਹਿਰ ਵਾਲਿਆਂ ਨੂੰ ਡਰਦੇ ਕੰਬਦੇ ਵੇਖਿਆ ਰਸਤੇ ਵਿਚ ਜੇਹੜਾ ਮੈਨੂ ਮਿਲਿਆ ਮੈਂ ਉਸਨੂ ਧੀਰਜ ਦੇਂਦਾ ਆਇਆ ਹਾਂ ਕਿ ਘਬਰਾਓ ਨ ਮੈਂ ਆ ਪਹੁਚਾ ਹਾਂ ਬਾਕੀ ਹਾਲ

ਮੈਂ ਇਕਾਂਤ ਵਿਚ ਵਰਨਣ ਕਰਾਂਗਾ ਅਤੇ ਜੋ ਕੁਛ ਮੈਂ ਕਰਨਾ ਹੈ ਉਸਦੀ ਸਲਾਹ ਕਿਸੇ ਦੂਸਰੇ ਵੇਲੇ ਆਪਦੇ ਅਤੇ ਦੀਵਾਨ ਜੀ ਦੇ ਸਾਹਮਣੇ ਪਕੀ ਹੋਵੇਗੀ, ਕਿਉਂਕਿ ਅਜੇ ਤਕ ਮੈਂ ਇਸ਼ਨਾਨ ਪੂਜਾ ਕੁਛ ਨਹੀਂ ਕੀਤਾ, ਇਨਾਂ ਕੰਮਾਂ ਤੋਂ ਨਿਸ਼ਚਿੰਤ ਹੋਕ ਕੋਈ ਕੰਮ ਕਰਾਂਗਾ॥

ਹੁਣ ਮਹਾਰਾਜ ਜੈ ਸਿੰਘ ਦੇ ਮੂੰਹ ਤੇ ਪ੍ਰਸਨਤਾ ਵਿਖਾਈ ਦੇਣ ਲਗ ਪਈ, ਦੀਵਾਨ ਹਰ ਦਿਆਲ ਸਿੰਘ ਨੂੰ ਆਗਿਆ ਦਿਤੀ ਕਿ ਪੰਡਿਤ ਬਦਰੀ ਨਾਥ ਨੂੰ ਤੁਸੀਂ ਆਪਣੇ ਘਰ ਉਤਾਰੋ ਅਰ ਇਨ੍ਹਾਂ ਦੇ ਆਰਾਮ ਦੀਆਂ ਕੁਲ ਚੀਜ਼ਾਂ ਦਾ ਪ੍ਰਬੰਧ ਕਰ ਦੇਵੋ ਕਿਸੇ ਗਲ ਦੀ ਤੰਗੀ ਨ ਹੋਵ ਅਸੀ ਹੁਣ ਜਾਂਦੇ ਹਾਂ॥

ਬਦਰੀ ਨਾਥ—ਸੰਧਯਾ ਵੇਲੇ ਮਹਾਰਾਜ ਦੇ ਦਰਸ਼ਨ ਕਿਥੇ ਹੋਣਗੇ? ਕਿਉਂਕਿ ਉਸ ਵੇਲੇ ਗਲ ਬਾਤ ਹੋਵੇਗੀ॥

ਮਹਾਰਾਜ—ਜਿਸ ਵੇਲੇ ਤੁਸੀਂ ਚਾਹੋ ਮੈਨੂੰ ਮਿਲ ਸਕਦੇ ਹੋ?

ਮਹਾਰਾਜ—ਜ ਸਿੰਘ ਨੇ ਦਰਬਾਰ ਸਮਾਪਤ ਕੀਤਾ, ਪੰਡਿਤ ਬਦਰੀਨਾਥ ਨੂੰ ਨਾਲ ਲੈਕੇ ਦੀਵਾਨ ਹਰਦਿਆਲ ਸਿੰਘ ਜੀ ਆਪਣੇ ਘਰ ਗਏ ਅਰ ਇਨਾਂ ਲਈ ਆਵਸ਼ਕ ਚੀਜ਼ਾਂ ਦਾ ਪ੍ਰਬੰਧ ਕਰ ਦਿਤਾ।

ਜਿੰਨਾਂ ਕੁ ਦਿਨ ਬਾਕੀ ਸੀ ਪੰਡਤ ਬਦਰੀ ਨਾਥ ਨੇ ਜ਼ਾਲਮ ਖਾਂ ਨੂੰ ਫੜਨ ਦੀ ਚਿੰਤਾ ਵਿਚ ਬਤੀਤ ਕੀਤਾ, ਸੰਧਯਾ ਵੇਲੇ ਦੀਵਾਨ ਹਰਦਿਆਲ ਸਿੰਘ ਨੂੰ ਨਾਲ ਲੈਕੇ ਮਹਾਰਾਜ ਨੂੰ ਮਿਲਣ ਗਏ। ਮਲੂਮ ਹੋਯਾ ਕਿ ਮਹਾਰਾਜ ਬਾਗ ਦੀ ਸੈਲ ਕਰ ਰਹੇ ਹਨ, ਇਹ ਦੋਵੇਂ ਭੀ ਓਥੇ ਚਲੇ ਗਏ॥

ਇਸ ਵੇਲੇ ਮਹਾਰਾਜ ਜੈ ਸਿੰਘ ਦੇ ਪਾਸ ਬਹੁਤ ਸਾਰੇ ਆਦਮੀ ਸਨ, ਪੰਡਿਤ ਬਦਰੀ ਨਾਥ ਦੇ ਜਾਂਦਿਆਂ ਹੀ ਉਨ੍ਹਾਂ ਲੋਕਾਂ ਨੂੰ ਵਿਦਾ ਕਰ ਦਿਤਾ ਕੇਵਲ ਪੰਡਿਤ ਬਦਰੀ ਨਾਥ ਤੇ ਦੀਵਾਨ ਹਰਦਿਆਲ ਸਿੰਘ ਹੀ ਮਹਾਰਾਜ ਪਾਸ ਰਹਿ ਗਏ।

ਪਹਿਲਾਂ ਕੁਛ ਚਿਰ ਚੁਨਾਰ ਦੇ ਮਹਾਰਾਜ ਸ਼ਿਵਦਤ ਦੀਆਂ ਗਲਾਂ ਹੁਦੀਆਂ ਰਹੀਆਂ ਇਸ ਦੇ ਪਿਛੋਂ ਮਹਾਰਾਜ ਨੇ ਪੁਛਿਆ ਨੌਗੜ੍ਹ ਵਿਚ ਜ਼ਾਲਮ ਖਾਂ ਦਾ ਖਬਰ ਕਿਸ ਤਰਾਂ ਪਹੁੰਚੀ?

ਬਦਰੀ ਨਾਥ—ਨੌਗੜ੍ਹ ਵਿਚ ਭੀ ਉਸਨੇ ਏਸੇ ਤਰਾਂ ਦੇ ਵਿਗਯਾਪਨ ਲਾਏ ਸਨ ਜਿਸ ਤੋਂ ਮਲੂਮ ਹੋਗਿਆ ਕਿ ਵਿਜੈਗੜ੍ਹ ਵਿਚ ਭੀ ਉਸਨੇ ਉਪਦ੍ਰਵ ਮਚਾਯਾ ਹੋਇਆ ਹੈ ਏਸੇ ਲਈ ਮਹਾਰਾਜ ਨੇ ਮੈਨੂੰ ਏਥੇ ਭੇਜਿਆ ਹੈ॥

ਮਹਾਰਾਜ—ਏਸ ਦੁਸ਼ਟ ਜ਼ਾਲਮ ਖਾਂ ਨੇ ਓਥੇ ਤਾਂ ਕਿਸੇ ਦੀ ਜਾਨ ਨਹੀਂ ਲੀਤੀ?

ਬਦਰੀ ਨਾਥ—ਨਹੀਂ ਓਥੇ ਉਸਦਾ ਦਾਓ ਨਹੀਂ ਲਗਾ, ਏਯਾਰ ਲੋਕ ਭੀ ਬੜੀ ਹੋਸ਼ਯਾਰੀ ਨਾਲ ਉਸਦੇ ਫਿਕਰ ਵਿਚ ਲਗੇ ਹੋਏ ਹਨ।

ਮਹਾਰਾਜ—ਏਥੇ ਤਾਂ ਉਸਨੇ ਕਈ ਖੂਨ ਕੀਤੇ ਹਨ॥

ਬਦਰੀ ਨਾਥ—ਸ਼ਹਿਰ ਵਿਚ ਵੜਦਿਆਂ ਹੀ ਮੈਨੂੰ ਇਹ ਪਤਾ ਲਗ ਗਿਆ ਸੀ ਹਛਾ ਦੇਖਿਆ ਜਾਵੇਗਾ॥

ਮਹਾਰਾਜ—ਜੇਕਰ ਤੁਸਾਂ ਜੋਤਸ਼ੀ ਜੀ ਨੂੰ ਭੀ ਆਪਣੇ ਨਾਲ ਲਈ ਆਉਂਦੇ ਤਾਂ ਉਨ੍ਹਾਂ ਦੇ ਰਮਲ ਨਾਲ ਉਹ ਬੜੀ ਛੇਤੀ ਫੜਿਆ ਜਾਂਦਾ।

ਬਦਰੀ ਨਾਥ—ਮਹਾਰਾਜ ਜਰਾ ਉਸ ਦੀ ਬਹਾਦਰੀ ਦਾ ਤਾਂ ਖਿਆਲ ਕਰੋ ਕਿ ਵਿਗਯਾਪਨ ਦੇਕੇ ਡੰਕੇ ਦੀ ਚੋਟ ਨਾਲ ਕੰਮ ਕਰ ਰਿਹਾ ਹੈ, ਅਜੇਹੇ ਮਨੁਖ ਨੂੰ ਫੜਨ ਵਾਸਤੇ ਭੀ ਇਸੇ ਤਰਾਂ ਕਰਨਾ ਚਾਹੀਦਾ ਹੈ। ਜੋਤਸ਼ੀ ਜੀ ਦੀ ਸਹਾਇਤਾ ਦੀ ਕੀ ਲੋੜ ਹੈ ?

ਮਹਾਰਾਜ—ਦੇਖੀਏ ਉਹ ਕਦ ਫੜਿਆ ਜਾਂਦਾ ਹੈ, ਸਾਰਾ ਸ਼ਹਿਰ ਉਸਦੇ ਡਰ ਨਾਲ ਕੰਬ ਰਿਹਾ ਹੈ॥

ਬਦਰੀ ਨਾਥ—ਘਬਰਾਓ ਨਾਂ, ਅੱਜ ਕਲ ਹੀ ਕਿਸੇ ਨਾ ਕਿਸੇ ਨੂੰ ਫੜ ਲੈਂਦਾ ਹਾਂ॥

ਮਹਾਰਾਜ—ਕੀ ਉਹ ਬਹੁਤ ਆਦਮੀ ਹਨ ?

ਬਦਰੀ ਨਾਥ—ਜਰੂਰ ਬਹੁਤ ਆਦਮੀ ਹਨ ਏਹ ਕਲੇ ਦਾ ਕੰਮ ਨਹੀਂ ਕਿ ਇਥੋਂ ਲੌਰਤ ਤਕਦੀ ਖਬਰ ਰਖੇ ਅਤੇ ਦੋਹੀਂ ਥਾਂਈਂ ਉਪਦ੍ਰਵ ਮਚਾਉਣ ਦੀ ਨੀਯਤ ਕਰੇ।

ਮਹਾਰਾਜ—ਅੱਛਾ ਜੋ ਜੋ ਚਾਹੋ ਕਰੋ ਤੁਹਾਡੇ ਆਉਣ ਨਾਲ ਸਾਨੂੰ ਬੜੀ ਧੀਰਜ ਹੋ ਗਈ ਹੈ ਨਹੀਂ ਤਾਂ ਛੜਾ ਡਰ ਲਗਾ ਹੋਇਆ ਸੀ॥

ਬਦਰੀ ਨਾਥ—ਹੁਣ ਮੈਂ ਵਿਦਾਂ ਹੋਵਾਂਗਾ ਕਿਉਂਕਿ ਬਹੁਤ ਕੁਛ ਕੰਮ ਕਰਨਾ ਹੈ।

ਹਰਦਿਆਲ ਸਿੰਘ—ਕੀ ਤੁਸੀਂ ਪਹਿਲਾਂ ਡੇਰੇ ਵਲ ਨਹੀਂ ਜਾਓਗੇ ?

ਬਦਰੀ ਨਾਥ—ਨਹੀਂ ਕੋਈ ਲੋੜ ਨਹੀਂ ਮੈਂ ਪੂਰੇ ਪ੍ਰਬੰਧ ਨਾਲ ਆਯਾ ਹਾਂ ਜਿਧਰ ਜੀ ਚਾਹੇਗਾ ਤੁਰ ਪਵਾਂਗਾ। ਕੁਛ ਰਾਤ ਜਾ ਚੁਕੀ ਸੀ ਜਦ ਬਦਰੀ ਨਾਥ ਮਹਾਰਾਜ ਤੋਂ ਵਿਦਾ ਹੋਕੇ ਜ਼ਾਲਮ ਖਾਂ ਦੀ ਟੋਲ ਵਚ ਤੁਰ ਪਿਆ॥

## ਅਠਵਾਂ ਕਾਂਡ

ਬਦਰੀ ਨਾਥ ਜ਼ਾਲਮ ਖਾਂ ਦੀ ਚਿੰਤਾ ਵਿਚ ਤੁਰ ਪਿਆ, ਉਹ ਕੀ ਕਰੇਗਾ ਅਰ ਕਿਸ ਤਰਾਂ ਫੜੇਗਾ ਇਸ ਦਾ ਹਾਲ ਕਿਸੇ ਨੂ ਮਲੂਮ ਨਹੀਂ। ਜ਼ਾਲਮ ਖਾਂ ਨੇ ਛਕੜਲੇ ਵਿਗਯਾਪਨ ਵਿਚ ਮਹਾਰਾਜ ਨੂੰ ਧਮਕਾਯਾ ਸੀ ਕਿ ਹੁਣ ਤੁਹਾਡੇ ਮਹਲ ਵਿਚ ਡਾਕਾ ਮਾਰਾਂਗਾ ਮਹਾਰਾਜ ਉਤੇ ਇਸ ਵਿਗਯਾਪਨ ਦਾ ਬੜਾ ਅਸਰ ਹੋਇਆ ਸੀ ਪਹਿਰੇ ਉਤੇ ਚੋਣੇ ਆਦਮੀ ਕਰ ਦਿਤੇ ਸਨ ਆਪ ਭੀ ਰਾਤ ਭਰ ਜਾਗਣ ਲਗ ਪਏ ਹਰ ਵੇਲੇ ਤਲਵਾਰ ਦੀ ਮੁਠ ਹਥ ਵਿਚ ਰਹਿੰਦੀ ਸੀ। ਹਾਂ ਬਦਰੀ ਨਾਥ ਦੇ ਆਉਣ ਨਾਲ ਕੁਝ ਧੀਰਜ ਹੋਗਈ ਸੀ, ਪਰ ਜਦ ਉਹ ਜ਼ਾਲਮ ਖਾਂ ਨੂੰ ਫੜਨ ਚਲਾ ਗਿਆ, ਓਸਦੇ ਦੂਸਰੇ ਦਿਨ ਹੀ ਫੇਰ ਇਕ ਵਿਗਯਾਪਨ ਸ਼ਹਿਰ ਵਿਚ ਲਗਾ ਹੋਇਆ ਲੋਕਾਂ ਨੇ ਵੇਖਿਆ ਜਿਸ ਦਾ ਇਕ ਕਾਗਤ ਜਾਸੂਸ ਨੇ ਭੀ ਲਿਆਕੇ ਮਹਾਰਾਜ ਦੇ ਸਾਹਮਣੇ ਕੀਤਾ; ਦੀਵਾਨ ਹਰਦਿਆਲ ਸਿੰਘ ਨੇ ਪੜ੍ਹਆ, ਇਹ ਲਿਖਿਆ ਸੀ :-

"ਮਹਾਰਾਜ ਜੈ ਸਿੰਘ! ਹੋਸ਼ਯਾਰ, ਪੰਡਿਤ ਬਦਰੀਨਾਥ ਦੀ ਏਯਾਰੀ ਉੱਤੇ ਨ ਭੁਲੇ ਰਹਿਣਾ ਉਹ ਕਲ ਦਾ ਛੋਕਰਾ ਕੁਛ ਭੀ ਕੀ ਸਕਦਾ ਹੈ ਪਹਿਲਾਂ ਤਾਂ ਜ਼ਾਲਮ ਖਾਂ ਹੀ ਤੁਹਾਡਾ ਵੈਰੀ ਸੀ, ਹੁਣ ਮੈਂ ਭੀ ਆ ਪਹੁੰਚਾ ਹਾਂ; ਪੰਦਰਾਂ ਦਿਨ ਦੇ ਅੰਦਰ ਹੀ ਇਸ ਸ਼ਹਿਰ ਨੂੰ ਉਜਾੜ ਦਵਾਂਗਾ ਅਰ ਅੱਜ ਤੋਂ ਚੌਥੇ ਦਿਨ ਅਧੀ ਰਾਤ ਵੇਲੇ ਬਦਰੀ ਨਾਥ ਦਾ ਸਿਰ ਲੈਕੇ ਤੁਹਾਡੇ ਮਹਿਲ ਵਿਚ ਪਹੁਚਾਂਗਾ, ਹੋਸ਼ਯਾਰ! ਹੋਸ਼ਯਾਰ!! ਓਸ ਵੇਲੇ ਭੀ ਜਿਸਦਾ ਜੀ ਚਾਹੇ ਮੈਨੂੰ ਫੜ ਲਵੇ, ਦੇਖਾਂ ਤਾਂ ਸਹੀ ਕੇਹੜਾ ਮਾਈ ਦਾ ਲਾਲ

ਨਿਕਲਦਾ ਹੈ। ਜੋ ਕੋਈ ਮਹਾਰਾਜ ਦਾ ਵੈਰੀ ਹੋਵੇ ਅਤੇ ਮੈਨੂੰ ਮਿਲਨਾ ਚਾਹੇ ਉਹ "ਟੋਟੀ ਚੋਟਾ" ਵਿਚ ਰਾਤ ਦੇ ਬਾਰਾਂ ਬਜੇ ਮਿਲ ਸਕਦਾ ਹੈ"।

(ਆਫਤ ਖਾਂ ਖੂਨੀ)

ਇਸ ਵਿਗਯਾਪਨ ਨੇ ਤਾਂ ਮਹਾਰਾਜ ਦੇ ਰਹੇ ਸਹੇ ਹੋਸ਼ ਉਡਾ ਦਿਤੇ, ਬਸ ਏਹੋ ਜੀ ਵਿਚ ਆਉਂਦਾ ਸੀ, ਕਿ ਹੁਣੇ ਬਿਜੈਗੜ੍ਹ ਛਡਕੇ ਨਸ ਜਾਈਏ ਪਰ ਹਿੰਮਤ ਤੇ ਬਹਾਦਰੀ ਇਹ ਕਰਨੋਂ ਰੋਕਦੀ ਸੀ॥

ਛੇਤੀ ਨਾਲ ਦਰਬਾਰ ਸਮਾਪਤ ਕਰ ਦਿਤਾ; ਦੀਵਾਨ ਹਰ ਦਿਆਲ ਸਿੰਘ ਨੂੰ ਨਾਲ ਲੈਕੇ ਦੀਵਾਨ ਖਾਨੇ ਵਿਚ ਚਲੇ ਗਏ, ਅਰ ਏਸ ਨਵੇਂ ਆਫਤ ਖਾਂ ਖੂਨੀ ਦੀਆਂ ਗਲਾਂ ਕਰਨ ਲਗ ਪਏ।

ਮਹਾਰਾਜ–ਹੁਣ ਕੀ ਕੀਤਾ ਜਾਵੇ ? ਇਕ ਨੇ ਆਫਤ ਮਚਾਈ ਹੋਈ ਸੀ; ਦੂਸਰੇ ਆਫਤ ਖਾਂ ਨੇ ਆਕੇ ਜਾਨ ਸੁਕਾ ਦਿਤੀ ਹੈ। ਜੇ ਦੋਵੇਂ ਨਾਂ ਫੜੇ ਗਏ ਤਾਂ ਸਾਡੇ ਰਾਜ ਕਰਨ ਉਤੇ ਧ੍ਰਿਗ ਹੈ॥

ਹਰਦਿਆਲ ਸਿੰਘ–ਬਦਰੀ ਨਾਥ ਦੇ ਆਉਣ ਨਾਲ ਕੁਛ ਧੀਰਜ ਹੋਗਈ ਸੀ ਕਿ ਜ਼ਾਲਮ ਖਾਂ ਨੂੰ ਫੜ ਲਵੇਗਾ, ਪਰ ਹੁਣ ਤਾਂ ਉਸਦੀ ਆਪਣੀ ਜਾਨ ਨਹੀਂ ਬਚਦੀ ਦਿਸਦੀ॥

ਮਹਾਰਾਜ–ਕਿਸੇ ਤਰਾਂ ਇਹ ਅਜ ਦੀ ਖਬਰ ਨੌਗੜ੍ਹ ਪਹੁਚ ਜਾਂਦੀ ਤਾਂ ਚੰਗਾ ਹੁੰਦਾ, ਓਥੋਂ ਬਦਰੀ ਨਾਥ ਦੀ ਸਹਾਯਤਾ ਲਈ ਕੋਈ ਹੋਰ ਏਯਾਰ ਆ ਜਾਂਦਾ॥

ਹਰਦਿਆਲ ਸਿੰਘ–ਜਿਸ ਆਦਮੀ ਨੂੰ ਨੌਗੜ੍ਹ ਭੇਜਾਂਗੇ, ਓਸਦੀ ਜਾਨ ਜਾਵੇਗੀ। ਹਾਂ ਸੌ ਦੋ ਸੌ ਆਦਮੀ ਦੇ ਪਹਿਰੇ ਵਿਚ ਕੋਈ ਚਿਠੀ ਭੇਜੀ ਜਾਵੇ ਤਾਂ ਸ਼ਾਇਦ ਪਹੁਚੇ॥

ਮਹਾਰਾਜ—(ਕ੍ਰੋਧ ਵਿਚ ਆਕੇ, ਨਾਂਉਂ ਨੂੰ ਤਾਂ ਸਾਡੇ ਪਾਸ ਸੈਂਕੜੇ ਸੂਹੀਏ ਹਨ, ਵਰਿਹਾਂ ਤੋਂ ਮਨਖਟੂਆਂ ਵਾਂਗ ਬੈਠੇ ਖਾਂਦੇ ਪਏ ਹਨ ਅਜ ਇਕ ਕੰਮ ਓਨ੍ਹਾਂ ਪਾਸੋਂ ਨਹੀਂ ਹੋ ਸਕਦਾ ਨਾਂ ਤਾਂ ਕੋਈ ਜਾਲਮ ਖਾਂ ਦੀ ਖਬਰ ਲਿਅਉਂਦਾ ਹੈ, ਨਾਂ ਹੀ ਕੋਈ ਲੈਂਗੜੂ ਤਕ ਚਿਠੀ ਪਹੁਚਾਉਣ ਯੋਗ ਹੈ ?

ਹਰ ਦਿਆਲ ਸਿੰਘ—ਇਕ ਹੀ ਸੂਹੀਏ ਦੇ ਮਰਨ ਕਰਕੇ ਸਭਨਾਂ ਦੇ ਛਕੇ ਛੁਟ ਗਏ ਹਨ॥

ਮਹਾਰਾਜ--ਹਛਾ ਅਜ ਤ੍ਰਿਕਾਲਾਂ ਨੂੰ ਸਾਡੇ ਕੁਲ ਸੂਹੀਆਂ ਨੂੰ ਲੈਕੇ ਬਾਗ ਵਿਚ ਅਓ ਜਾਂ ਤ ਕਛ ਕੰਮ ਕਰਣਗੇ ਜਾਂ ਸਾਰਿਆਂ ਨੂੰ ਤੋਪ ਦੇ ਅਗੇ ਰਖਕੇ ਉਡਾ ਦਿਤਾ ਜਾਵੇਂਗਾ ਫੇਰ ਜੋ ਹੋਊ ਦੇਖਿਆ ਜਾਵੇਗਾ ਮੈਂ ਆਪ (ਸ ਦੁਸ਼ਟ ਨੂੰ ਫੜਾਂਗਾ।

ਹਰ ਦਿਆਲ ਸਿੰਘ—ਜੋ ਹੁਕਮ।

ਮਹਾਰਾਜ—ਬਸ ਹੁਣ ਜਾਓ ਜੋ ਅਸਾਂ ਕਿਹਾ ਹੈ, ਓਹ ਕਰੋ।

ਦੀਵਾਨ ਹਰ ਦਿਆਲ ਸਿੰਘ ਮਹਾਰਾਜ ਤੋਂ ਵਿਦਾ ਹੋਕੇ ਆਪਣੇ ਘਰ ਆਏ ਪਰ ਹੈਰਾਨ ਸਨ ਕ ਕੀ ਕਰੀਏ ਕਿਉਂਕਿ ਮਹਾਰਾਜ ਨੂੰ ਬੜਾ ਕ੍ਰੋਧ ਚੜ੍ਹ ਆਇਆ ਹੈ। ਆਸ਼ਾ ਸੀ ਕ ਕਿਸੇ ਸੂਹੀਏ ਦੇ ਕੀਤੇ ਕੁਛ ਨ ਹੋ ਸਕੇਗਾ, ਅਰ ਉਹ ਵਿਚਾਰੇ ਕਲ ਮੁਫਤ ਵਿਚ ਤੋਪ ਅਗੇ ਉਡਾਏ ਜਾਣਗੇ ਅਰ ਇਹ ਭੀ ਸੋਚਦੇ ਸਨ ਕਿ ਜਦ ਮਹਾਰਾਜ ਆਪ ਓਹਨਾਂ ਦੁਸ਼ਟਾਂ ਨੂੰ ਫੜਨ ਲਈ ਘਰੋਂ ਨਿਕਲਣਗੇ ਤਾਂ ਮੇਰੀ ਜਾਨ ਭੀ ਗਈ, ਹੁਣ ਕੋਈ ਆਸ਼ਾ ਜੀਉਣ ਦੀ ਨਹੀਂ॥

## ਨੌਵਾਂ ਕਾਂਡ

ਕੌਰ ਬੀਰੇਂਦਰ ਸਿੰਘ ਤੇਂਸਤੇ ਬਾਗ ਵਲ ਤੁਰ ਪਏ ਜਿਸ ਵਿਚ ਰਾਜਕੁਮਾਰੀ ਚੰਦ੍ਰਕਾਂਤਾ ਦੀ ਦਰਬਾਰੀ ਮੂਰਤ ਵੇਖੀ ਸੀ ਜਿਥੇ ਕਈ ਇਸਤ੍ਰੀਆਂ ਏਹਨਾਂ ਨੂ ਕੈਦੀਆਂ ਵਾਂਗ ਫੜਕੇ ਲੈ ਗਈਆਂ ਸਨ।

ਉਸ ਵਿਚ ਜਾਣ ਦਾ ਰਸਤਾ ਏਹਨਾਂ ਨੂੰ ਮਲੂਮ ਸੀ। ਜਦ ਕੁਮਾਰ ਉਸ ਦਰਵਾਜ਼ੇ ਦੇ ਪਾਸ ਪਹੁੰਚੇ (ਜਿਸ ਵਿਚੋਂ ਹੋਕੇ ਉਸ ਬਾਗ ਵਿਚ ਜਾਣਾ ਸੀ) ਤਾਂ ਓਥੇ ਇਕ ਯੁਵ ਇਸਤ੍ਰੀ ਨਜ਼ਰ ਆਈ ਜੋ ਇਨਾਂ ਵਲ ਆ ਰਹੀ ਸੀ। ਵੇਖਨ ਵਿਚ ਸੁੰਦਰ ਅਰ ਕਪੜੇ ਭੀ ਉਸਦੇ ਵਡਮੁੱਲ ਸਨ, ਹਥ ਵਿਚ ਇਕ ਚਿਠੀ ਲਈ ਕੁਮਾਰ ਦੇ ਪਾਸ ਆਕੇ ਚਲੀ ਗਈ। ਚਿਠੀ ਕੁਮਾਰ ਦੇ ਹਥ ਵਿਚ ਦੇ ਦਿਤੀ ਏਨਾਂ ਨੇ ਅਚੰਭੇ ਵਿਚ ਆਕੇ ਆਪ ਉਸਨੂੰ ਪੜ੍ਹਿਆ ਏਹ ਲਿਖਿਆ ਹੋਯਾ ਸੀ:-

"ਕਈਆਂ ਦਿਨਾਂ ਤੋਂ ਆਪ ਸਾਡੀ ਹਦ ਵਿਚ ਆਏ ਹੋਏ ਹੋ ਇਸ ਲਈ ਆਪ ਦੀ ਪ੍ਰਾਹੁਣਾ ਚਾਰੀ ਸਾਨੂੰ ਉਚਿਤ ਹੈ ਅਜ ਸਭ ਪ੍ਰਬੰਧ ਕੀਤਾ ਗਿਆ ਹੈ, ਇਸੇ ਦਾਸੀ ਦੇ ਨਾਲ ਆਓ ਅਰ ਆਕੇ ਕੁਟੀਆ ਨੂ ਪਵਿਤ੍ਰ ਕਰੋ, ਇਸਦਾ ਹਸਾਨ ਸਾਰੀ ਉਮਰ ਨਹੀਂ ਭੁਲਾਂਗਾ।"

(ਸਿਧਨਾਥ ਯੋਗੀ)

ਕੁਮਾਰ ਨੇ ਚਿਠੀ ਤੇਜ ਸਿੰਘ ਦੇ ਹਥ ਦੇ ਦਿਤੀ ਓਹਨਾਂ ਨੇ ਪੜ੍ਹਕੇ ਕਿਹਾ ਸਾਧੂ ਹਨ ਯੋਗੀ ਹਨ ਏਸੇ ਕਰਕੇ ਇਸ ਚਿਠੀ ਵਿਚ ਮਾਨ ਦਾ ਭਾਵ ਪ੍ਰਗਟ ਹੁੰਦਾ ਹੈ ਦੇਵੀ ਸਿੰਘ ਅਤੇ ਜੋਤਸ਼ੀ ਜੀ ਨੇ ਭੀ ਏਸ ਚਿਠੀ ਨੂੰ ਪੜ੍ਹਿਆ।

ਤ੍ਰਿਕਾਲਾਂ ਪੈਂਦੀਆਂ ਸਨ, ਕੁਮਾਰ ਨੇ ਅਜੇ ਉਸ

ਚਿਠੀ ਦਾ ਕੁਛ ਉੱਤਰ ਨਹੀਂ ਸੀ ਦਿਤਾ ਕਿ ਤੇਜ ਸਿੰਘ ਨੇ ਉਸ ਇਸਤ੍ਰੀ ਨੂੰ ਕਿਹਾ "ਸਾਨੂ ਮਹਾਤਮਾਂ ਦੀ ਖ਼ਾਤਰ ਸਵੀਕਾਰ ਹੈ ਪਰ ਹੁਣੇ ਤੇਰੇ ਨਾਲ ਨਹੀਂ ਜਾ ਸਕਦੇ ਹਾਂ ਥੋੜਾ ਚਿਰ ਠਹਿਰੋ ਫੇਰ ਚਲਾਂਗੇ ਕਿਉਂਕਿ ਸੰਧਯਾ ਕਰਨ ਦਾ ਵੇਲਾ ਹੋ ਚੁਕਾ ਹੈ ॥

ਇਸਤ੍ਰੀ-ਤਦ ਤਕ ਮੈਂ ਠਹਿਰਦੀ ਹਾਂ ਤੁਸੀ ਸੰਧਯਾ ਕਰ ਲਵੋ ਜੇ ਆਗਯਾ (ਦੇਵੋ ਤਾਂ ਸੰਧਯਾ ਵਾਸਤੇ ਜਲ ਅਤੇ ਆਸਨ ਲੈ ਆਵਾਂ ।

ਤੇਜ—ਨਹੀਂ ਏਸਦੀ ਕੋਈ ਲੋੜ ਨਹੀਂ ।

ਇਸਤ੍ਰੀ—ਤਾਂ ਫੇਰ ਸੰਧਯਾ ਕਿਸਤਰਾਂ ਕਰੋਗੇ ? ਇਸ ਬਾਗ ਵਿਚ ਤਾਂ ਹੋਰ ਕੋਈ ਨਹਿਰ ਤਾਲਾਉ ਆਦਿਕ ਭੀ ਨਹੀਂ

ਤੇਜ—ਉਸ ਦੂਸਰੇ ਬਾਗ ਵਿਚ ਬਾਵਲੀ ਹੈ ।

ਇਸਤ੍ਰੀ—ਇਡੀ ਖੇਚਲ ਕਰਨ ਦੀ ਕੀ ਲੋੜ ਹੈ ਮੈਂ ਹੁਣੇ ਸਭ ਚੀਜ਼ਾਂ ਲੈ ਆਉਂਦੀ ਹਾਂ । ਜਾਂ ਮੇਰੇ ਨਾਲ ਚਲੋ ਉਸੇ ਬਾਗ ਵਿਚ ਸੰਧਯਾ ਕਰ ਲੈਣੀ ਅਜੇ ਉਸਦਾ ਵੇਲਾ ਤਾਂ ਨਹੀ ਬੀਤ ਗਿਆ

ਤੇਜ—ਨਹੀਂ ਅਸੀਂ ਏਸੇ ਬਾਗ ਵਿਚ ਸੰਧਯਾਂ ਕਰਾਂਗੇ ਹਛਾ ਜਾਓ ਜਲ ਲੈ ਆਓ ॥

ਏਨਾਂ ਸੁਨਦਿਆਂ ਹੀ ਓਹ ਇਸਤ੍ਰੀ ਛੇਤੀ ਨਾਲ ਤੀਸਰੇ ਬਾਗ ਵਿਚ ਚਲੀ ਗਈ ।

ਕੁਮਾਰ—ਇਸ ਚਿਠੀ ਦੇ ਭੇਜਣ ਵਾਲੇ ਜੇ ਠੀਕ ਓਹੋ ਜੋਗੀ ਹਨ ਜਿਨਾਂ ਨੇ ਮੈਨੂੰ ਛਾਲ ਮਾਰਨੋਂ ਬਚਾਯਾ ਸੀ ਤਦ ਤਾਂ ਬੜੀ ਖੁਸ਼ੀ ਦੀ ਗਲ ਹੈ ਜਰੂਰ ਓਥੇ ਬਨ ਕੰਨਯਾ ਦਾ ਮੇਲ ਹੋਵੇਗਾ । ਤੁਸੀਂ ਠਹਿਰ ਕਿਉਂ ਗਏ ? ਉਸੇ ਬਾਗ ਵਿਚ ਚਲਕੇ ਸੰਧਯਾ

ਕਰ ਲੈਂਦੇ, ਮੈਂ ਤਾਂ ਓਸੇ ਵੇਲੇ ਕਹਿਣ ਨੂੰ ਸਾਂ ਪਰ ਏਹ ਸੋਚਕੇ ਚੁਪ ਹੋਗਿਆ ਕਿ ਸ਼ਾਇਦ ਇਸ ਵਿਚ ਆਪਦਾ ਕੋਈ ਹੋਰ ਭਾਵ ਹੈ ।

ਤੇਜ—ਜ਼ਰੂਰ ਏਹੋ ਗਲ ਹੈ ॥

ਦੇਵੀ—ਕਿਉਂ ਉਸਤਾਦ ਜੀ ਇਸ ਵਿਚ ਕੀ ਭਾਵ ਹੈ ?

ਤੇਜ—ਦੇਖੋ ਮਲੂਮ ਹੋ ਹੀ ਜਾਂਦਾ ਹੈ।

ਦੇਵੀ—ਕਹਿਦੇ ਕਿਉਂ ਨਹੀਂ, ਛੇਕੜ ਦਸੋਗੇ ਹੀ ।

ਤੇਜ—ਅਸਾਂ ਏਹ ਸੋਚਿਆ ਸੀ ਕਿ ਕਿਤੇ ਯੋਗੀ ਜੀ ਸਾਡੇ ਨਾਲ ਧੋਖਾ ਹੀ ਨ ਕਰਨ ਖਾਨ ਪੀਨ ਦੀਆਂ ਚੀਜ਼ਾਂ ਵਿਚ ਬੇਹੋਸ਼ੀ ਦੀ ਚੀਜ ਮਿਲਾਂਕੇ ਨ ਖੁਵਾ ਦੇਣ ਜਦ ਅਸੀਂ ਬੇਹੋਸ਼ ਹੋ ਜਾਈਏ ਤਾਂ ਚੁਕਾ ਕੇ ਬਾਹਰ ਰਖਵਾ ਦੇਣ ਅਰ ਏਥੇ ਆਉਣ ਦਾ ਰਸਤਾ ਬੰਦ ਕਰ ਦੇਣ ਤਾਂ ਸਾਰੀ ਮੇਹਨਤ ਹੀ ਵਿਅਰਥ ਜਾਵੇ। ਦੇਖੋ ਤੁਸੀਂ ਭੀ ਏਸੇ ਬਾਗ ਵਿਚ ਬੇਹੋਸ ਕੀਤੇ ਗਏ ਸੀ ਜਦ ਕੈਦੀ ਬਨਾਕੇ ਲਿਆਂਦੇ ਗਏ ਸੀ ਅਰ ਤ੍ਰੇਹ ਲਗਨ ਤੇ ਇਕ ਕਟੋਰਾ ਪਾਣੀ ਦਾ ਪੀਤਾ ਸੀ ਜਿਸ ਨੂ ਪੀਂਦਿਆਂ ਹੀ ਬੇਹੋਸ਼ ਹੋਗਏ ਅਰ ਖੋਹ ਵਿਚ ਰਖ ਦਿਤੇ ਗਏ ਸੀ। ਜੇਕਰ ਏਹ ਨ ਹੁੰਦਾ ਤਾਂ ਓਸੇ ਵੇਲੇ ਕੁਛ ਨ ਕੁਛ ਹਾਲ ਏਥੋਂ ਦਾ ਮਾਲੂਮ ਹੋ ਜਾਂਦਾ ਹੁਣ ਮੈਂ ਸੋਚਦਾ ਹਾਂ ਕਿ ਜੇਕਰ ਓਥੇ ਜਾਕੇ ਭੋਜਨ ਕਰਨੋਂ ਨਾਂਹ ਕਰੀਏ ਤਾਂ ਠੀਕ ਗਲ ਨਹੀਂ ਹੈ ਕਿਉਂ ਕਿ ਨਿਓਤਾ ਮੰਨ ਲੈਣ ਤੇ ਸ਼ਮੇ ਸਿਰ ਨਾਂਹ ਕਰਨੀ ਉਚਿਤ ਨਹੀਂ ਹੈ ॥

ਦੇਵੀ—ਫੇਰ ਤੁਸਾਂ ਕੀ ਢੰਗ ਸੋਚਿਆ ਹੈ ?

ਤੇਜ—(ਹਸਕੇ) ਢੰਗ ਕੀ ਓਹੋ ਤਲਿਸਮੀ ਗੁਲਾਬ ਦਾ ਫੁਲ ਘੁਸਾ ਕਰਕੇ ਸਭਨਾਂ ਨੂੰ ਪਿਆਵਾਂਗਾ ਤੇ ਆਪ ਭੀ ਪੀਵਾਂਗਾ ਫੇਰ

ਸੱਤ ਦਿਨ ਤਕ ਸਾਨੂੰ ਬੇਹੋਸ਼ ਕਰਨ ਵਾਲਾ ਕੇਹੜਾ ਹੈ ?

ਕੁਮਾਰ—ਠੀਕ ਹੈ, ਵਾਹਵਾ ! ਓਹ ਵੈਦ ਭੀ ਕੇਹਾਂ ਚਤੁਰ ਹੋਵੇਗਾ। ਜਿਸਨੇ ਔਖਧੀਆਂ ਦੇ ਏਹੋ ਜੇਹੇ ਅਮੁਲੇ ਫਲ ਬਨਾਏ ਹਨ।

ਤੇਜ—ਠੀਕ ਹੈ।

ਏਨੇ ਨੂੰ ਓਹੋ ਇਸਤ੍ਰੀ ਸਾਹਮਣੇ ਆਉਂਦੀ ਨਜ਼ਰ ਪਈ ਓਸਦੇ ਪਿਛੇ ਹੋਰ ਤਿੰਨ ਦਾਸੀਆਂ ਮਸਨ ਪੱਥਰ ਸਾਭਰ ਜਲ [illegible] ਇਕ [illegible] ਤੁਰੀਆਂ ਆਉਂਦੀਆਂ ਸਨ।

ਓਸ ਬਾਗ ਵਿਚ ਇਕ ਬ੍ਰਿਛ ਹੇਠਾਂ ਕਈ ਪਥਰ ਬੈਠਣ ਜੋਗ ਸਨ ਓਸ ਇਸਤ੍ਰੀ ਨੇ ਓਹਨਾਂ ਪਥਰਾਂ ਉਤੇ ਸਭ ਸਾਮਿਗ੍ਰੀ ਠੀਕ ਕਰਕੇ ਰਖ ਦਿਤੀ ਇਸਦੇ ਪਿਛੋਂ ਤੇਜ ਸਿੰਘ ਨੇ ਓਸਨੂੰ ਕਿਹਾ ਹੁਣ ਬੜੇ ਚਿਰ ਦਾ ਸਤ ਤੁਸੀ ਆਪਣੇ ਦੂਸਰੇ ਬਾਗ ਵਿਚ ਚਲੀਆਂ ਜਾਓ [illegible] ਇਸਤ੍ਰੀਆਂ ਦੇ ਸਾਹਮਣੇ ਅਸੀ ਸੰਧਯਾ ਨਹੀਂ ਕਰਦੇ।

ਆਪ ਲੋਕਾਂ ਦੀ ਸੇਵਾ ਕਰਦਿਆਂ ਜਨਮ ਬੀਤ ਗਿਆ ਏਹ ਕੀ ਗਲ ਕਹਿੰਦੇ ਹੋ ? ਸਿਧੀ ਤਰਾਂ ਏਹ ਕਿਉਂ ਨਹੀਂ ਕਹਿੰਦੇ ਕਿ ਇਥੋਂ ਚਲੀਆਂ ਜਾਓ, ਲੌ ਮੈਂ ਜਾਂਦੀ ਹਾਂ। ਏਹ ਕੈਹਦੀ ਹੋਈ ਤ੍ਰੀਹ ਇਸਤ੍ਰੀ ਦਾਸੀਆਂ ਨੂੰ ਨਾਲ ਲੈਕੇ ਚਲੀ ਗਈ। ਓਸ ਦੀ ਗਲ ਉਤੇ ਏਹ ਸਾਰੇ ਹਸ ਪਏ ਅਤੇ ਕਿਹਾ ਕਿ ਏਹ ਜ਼ਰੂਰ ਏਯਾਰਾਂ ਦੇ ਨਾਲ ਰਹਿਣ ਵਾਲੀ ਹੈ

ਸੰਧਯਾ ਕਰਨ ਦੇ ਪਿਛੋਂ ਤੇਜ ਸਿੰਘ ਨੇ ਤਲਿਸਮੀ ਗੁਲਾਬ ਦਾ ਫੁਲ ਪਾਣੀ ਵਿਚ ਘਸਾਕੇ ਸਭਨਾ ਨੂੰ ਪਿਆਲਾ ਅਰ ਆਪ ਭੀ ਪੀਤਾ ਫਰ ਉਡੀਕਣ ਲਗ ਪਏ ਕਿ ਓਹ ਇਸਤ੍ਰੀ ਆਵੇ ਤਾਂ ਓਸਦੇ ਨਾਲ ਚਲੀਏ।

ਥੋੜੇ ਚਿਰ ਪਿਛੋਂ ਹੀ ਓਹ ਇਸਤ੍ਰੀ ਫੇਰ ਆਈ ਅਰ

ਏਨਾਂ ਲੋਕਾਂ ਨੂੰ ਚਲਣ ਲਈ ਕਿਹਾ ਏਹ ਭੀ ਤਿਆਰ ਹੀ ਸਨ ਝਟ ਉਠ ਖਲੋਤੇ ਅਰ ਉਸਦੇ ਪਿਛੇ ੨ ਤੀਸਰੇ ਬਾਗ ਵਿਚ ਪਹੁੰਚੇ। ਇਜਾਰਾਂ ਨੇ ਪਹਿਲੇ ਏਸ ਬਾਗ ਨੂੰ ਨਹੀਂ ਵੇਖਿਆ ਸੀ ਪਰ ਕੌਰ ਬੀਰੇਂਦਰ ਸਿੰਘ ਚੰਗੀ ਤਰਾਂ ਪਛਾਣਦੇ ਸਨ ਕਿਉਂਕਿ ਏਸੇ ਬਾਗ ਵਿਚ ਕੈਦੀਆਂ ਵਾਂਗ ਲਿਆਂਦੇ ਗਏ ਹਨ ਅਰ ਏਥੇ ਹੀ ਕੁਮਾਰੀ ਚੰਦ੍ਰਕਾਂਤਾ ਦੀ ਮੂਰਤ ਦਾ ਦਰਬਾਰ ਵੇਖਿਆ ਹੀ। ਅੱਜ ਏਸ ਬਾਗ ਦੀ ਓਹ ਦਸ਼ਾ ਨਹੀਂ ਸੀ, ਨ ਤਾਂ ਓਨਾ ਚਾਨਣਾ ਹੀ ਸੀ ਤੇ ਨ ਓਨ ਆਦਮੀ ਹੀ ਸਨ, ਹਾਂ ਪੰਜ ਚਾਰ ਦਾਸੀਆਂ ਏਧਰ ਫਿਰਦੀਆਂ ਵਿਖਾਈ ਦਿਤੀਆਂ ਅਰ ਦੋ ਤਿੰਨ ਬ੍ਰਿਛਾਂ ਹੇਠ ਚਾਨਣਾਂ ਸੀ ਜਿਥੇ ਚਾਨਣੀ ਦਾ ਹੋਣਾ ਆਵਸ਼ਕ ਸੀ।

ਤ੍ਰਿਕਾਲਾਂ ਪੈ ਗਈਆਂ ਸਨ ਸਗੋਂ ਕੁਛ ੨ ਹਨੇਰਾ ਭੀ ਹੋ ਚੁਕਾ ਸੀ ਓਹ ਦਾਸੀ ਏਹਨਾਂ ਨੂੰ ਲੈਕੇ ਓਸ ਕਮਰੇ ਵਲ ਗਈ ਜਿਥੇ ਕੁਮਾਰ ਨੇ ਮੂਰਤ ਦਾ ਦਰਬਾਰ ਵਖਿਆ ਸੀ। ਰਸਤੇ ਵਿਚ ਕੁਮਾਰ ਸੋਚਦੇ ਜਾਂਦੇ ਸਨ ਕਿ ਭਾਵੇਂ ਕੁਛ ਹੋਵੇ ਪਰ ਅਜ ਸਾਰਾ ਭੇਦ ਪੁਛੇ ਬਿਨਾਂ ਯੋਗੀ ਜੀ ਦਾ ਪਿੱਛਾ ਨ ਛਡਾਂਗਾ। ਅਜ ਪਤਾ ਲਗ ਜਾਵਗਾ ਕਿ ਬਨ ਕੰਨਯਾਂ ਕੌਣ ਹੈ, ਤਲਿਸਮੀ ਪੋਥੀ ਓਸ ਨੂੰ ਕਿਸਤਰਾਂ ਮਿਲੀ ਸੀ ? ਸਾਡੇ ਨਾਲ ਓਸ ਨੇ ਇਨੀ ਭਲਿਆਈ ਕਿਉਂ ਕੀਤੀ ਅਤੇ ਚੰਦ੍ਰਕਾਂਤਾ ਕਿਥੇ ਚਲੀ ਗਈ ?

ਦੀਵਾਨਖਾਨੇ ਵਿਚ ਪਹੁੰਚੇ । ਅਜ ਮੂਰਤ ਦਾ ਦਰਬਾਰ ਨਹੀਂ ਸੀ, ਸਗੋਂ ਓਸ ਯੋਗੀ ਜੀ ਦਾ ਦਰਬਾਰ ਸੀ ਜਿਨਾਂ ਨੇ ਕੁਮਾਰ ਨੂੰ ਪਹਾੜੀ ਤੋਂ ਹੇਠਾਂ ਛਾਲ ਮਾਰਨ ਤੋਂ ਬਚਾਯਾ ਸੀ। ਲੰਮਾ ਚੌੜਾਂ ਫਰਸ਼ ਵਿਛਿਆ ਹੋਯਾ ਸੀ ਅਰ ਓਸ ਦੇ ਉਪਰ ਮ੍ਰਿਗਛਾਲਾ ਵਿਛਾਈ ਯੋਗੀ ਜੀ ਬਿਰਾਜਮਾਨ ਸਨ, ਖੱਬੇ ਪਾਸੇ

ਕੁਛ ਵਿੱਥ ਤੇ ਬਨ ਕੰਨਯਾਂ ਬੈਠੀ ਹੋਈ ਸੀ ਅਤੇ ਸਾਹਮਣੇ ਪੰ
ਚਾਰ ਦਾਸੀਆਂ ਹਥ ਜੋੜੀ ਖਲੋਤੀਆਂ ਹੋਈਆਂ ਸਨ ॥

ਕੁਮਾਰ ਨੂੰ ਆਉਂਦਿਆਂ ਵੇਖ ਯੋਗੀ ਜੀ ਉਠ ਖਲੋਤੇ
ਅਰ ਬੂਹੇ ਤਕ ਆਕੇ ਓਹਨਾਂ ਦਾ ਹਥ ਫੜਕੇ ਆਪਣੀ ਗਦੀ
ਕੋਲ ਲੈਗਏ ਅਰ ਆਪਣੇ ਖਬੇ ਪਾਸੇ ਮ੍ਰਿਗਛਾਲਾ ਉਤੇ ਬੈਠਾਯ
ਬਨ ਕੰਨਯਾ ਉੱਠਕੇ ਕੁਛ ਦੂਰ ਜਾ ਖਲੋਤੀ ਅਰ ਪ੍ਰੇਮ ਭਰੀ
ਨਿਗਾਹ ਨਾਲ ਕੁਮਾਰ ਵਲ ਵੇਖਣ ਲਗ ਪਈ।

ਸਭਨਾਂ ਪਾਸਿਆਂ ਤੋਂ ਹਟਕੇ ਕੁਮਾਰ ਦੀ ਨਜ਼ਰ ਭੀ ਬਨ
ਕੰਨਯਾਂ ਵਲ ਜਾ ਪਈ, ਇਸ ਵੇਲੇ ਦੋਹਾਂ ਦੀਆਂ ਅਖਾਂ ਵਿਚੋਂ
ਪ੍ਰੇਮ ਪਿਆਰ ਅਤੇ ਸ਼ਰਮ ਵਸ ਰਹੀ ਸੀ ਚਾਰੇ ਅਖਾਂ ਆਪਸਵਿਚ
ਘੁਲ ਰਹੀਆਂ ਸਨ ਜੇਕਰ ਯੋਗੀ ਦਾ ਧਿਆਨ ਨ ਹੁੰਦਾ ਤਾਂ ਦੋਵੇਂ
ਦਿਲ ਖੋਲਕੇ ਮਿਲ ਲੈਂਦੇ ਪਰ ਨਹੀਂ ! ਦੋਹਾਂ ਨੂੰ ਇਸ ਗਲ ਦਾ
ਡਰ ਹੈ ਕਿ ਕਿਤੇ ਇਸ ਪ੍ਰੇਮ ਭਰੀ ਨਜ਼ਰ ਨੂੰ ਯੋਗੀ ਜੀ ਨ ਵੇਖ
ਲੈਣ। ਕੁਛ ਚਿਰ ਠਹਿਰਕੇ ਯੋਗੀ ਜੀ ਅਤੇ ਕੁਮਾਰ ਦੀਆਂ
ਗੱਲਾਂ ਬਾਤਾਂ ਹੋਣ ਲਗ ਪਈਆਂ॥

ਯੋਗੀ—ਆਪ ਅਤੇ ਆਪ ਦੀ ਮੰਡਲੀ ਦੇ ਆਦਮੀ ਸਭ
ਆਨੰਦ ਪ੍ਰਸੰਨ ਤਾਂ ਹਨ ?

ਕੁਮਾਰ—ਜੀ ਆਪਦੀ ਕ੍ਰਿਪਾ ਨਾਲ ਅਸੀ ਹਰ ਤਰਾਂ
ਆਨੰਦ ਪ੍ਰਸੰਨ ਹਾਂ ਪਰੰਤੂ.........

ਯੋਗੀ—ਪਰੰਤੂ ਕੀ ?

ਕੁਮਾਰ—ਪਰੰਤੂ ਕਈਆਂ ਗਲਾਂ ਦਾ ਭੇਦ ਨ ਖੁਲਣ
ਕਰਕੇ ਦਿਲ ਘਬਰਾ ਰਿਹਾ ਹੈ ਆਸ਼ਾ ਹੈ ਕਿ ਆਪ ਦੀ ਕ੍ਰਿਪਾ
ਨਾਲ ਸਾਡਾ ਏਹ ਦੁਖ ਭੀ ਨਵਿਰਤ ਹੋ ਜਾਵੇਗਾ॥

ਯੋਗੀ—ਪਰਮੇਸ਼ਰ ਦੀ ਦਯਾ ਨਾਲ ਹੁਣ ਕੋਈ ਚਿੰਤਾ ਨ ਰਹੇਗੀ ਅਤੇ ਆਪਦੇ ਸਭ ਸੰਦੇਹ ਮਿਟ ਜਾਣਗੇ ॥

ਇਸ ਵੇਲੇ ਆਪ ਸਾਡਾ ਸਾਗ ਸੱਤੂ ਸਵੀਕਾਰ ਕਰੋ ਇਸਦੇ ਪਿਛੋਂ ਸਾਰੀ ਰਾਤ ਸਾਡੀਆਂ ਤੁਹਾਡੀਆਂ ਗੱਲਾਂ ਹੁੰਦੀਆਂ ਰਹਿਣਗੀਆਂ ਜੋ ਕੁਝ ਪੁਛਣਾ ਹੋਵੇਗਾ ਪੁਛ ਲੈਣਾ। ਈਸ਼ਰ ਚਾਹੇ ਤਾਂ ਹੁਣ ਕੋਈ ਕਸ਼ਟ ਨਹੀਂ ਝਲਣਾ ਪਵੇਗਾ ਅਰ ਅਜ ਤੋਂ ਹੀ ਆਪ ਲਈ ਖੁਸ਼ੀ ਦਾ ਦਿਨ ਆਰੰਭ ਹੋ ਜਾਵੇਗਾ ॥

ਯੋਗੀ ਦੀਆਂ ਅੰਮ੍ਰਿਤ ਭਰੀਆਂ ਗਲਾਂ ਨੇ ਕੁਮਾਰ ਅਤੇ ਉਸਦ ਸਾਥੀਆਂ ਦੇ ਸੁਕੇਹੋਏ ਦਿਲਾਂ ਨੂੰ ਹਰਿਆ ਕਰ ਦਿਤਾ, ਮਨ ਪ੍ਰਸੰਨ ਹੋਗਿਆ, ਆਸ਼ਾ ਬਝ ਗਈ ਕਿ ਹੁਣ ਸਭ ਕੰਮ ਪੂਰਾ ਹੋ ਜਾਵੇਗਾ ॥

ਥੋੜੇ ਹੀਚਿਰ ਪਿਛੋਂ ਭੋਜਨ ਦਾ ਪ੍ਰਬੰਧ ਕੀਤਾ ਗਿਆ, ਖਾਣ ਦੀਆਂ ਜਿੰਨੀਆਂ ਚੀਜ਼ਾਂ ਸਨ ਸਭ ਅਜੇਹੀਆਂ ਸਨ ਕਿ ਬਿਨਾਂ ਮਹਾਰਾਜਿਆਂ ਦੇ ਹੋਰ ਕਿਸੇ ਨੂੰ ਪ੍ਰਾਪਤ ਨ ਹੋ ਸਕਨ ਭੋਜਨ ਤੋਂ ਨਿਸਚਿੰਤ ਹੋਕੇ ਬਾਗ਼ ਦੇ ਵਿਚਕਾਰ ਸੰਗਮਰਮਰਦੇ ਸੁੰਦਰ ਥੜੇ ਉਤੇ ਫਰਸ਼ ਵਿਛਾਯਾ ਗਿਆ ਅਰ ਉਸਦੇ ਉੱਪਰ ਮਿਰਗਛਾਲਾ ਵਿਛਾਕੇ ਯੋਗੀ ਜੀ ਬੈਠ ਗਏ ਕੁਛ ਦੂਰ ਪਿਛਾਹਾਂ ਵਲ ਬਨ ਕਨਯਾਂ ਆਪਣੀਆਂ ਦੋ ਸਹੇਲੀਆਂ ਨਾਲ ਲੈਕੇ ਬੈਠ ਗਈ ਹੋਰ ਜਿੰਨੀਆਂ ਇਸਤ੍ਰੀ ਓਥੇ ਸਨ ਸਭ ਹਟਾ ਦਿਤੀਆਂ ॥

ਰਾਤ ਪਹਿਰ ਭਰ ਤੋਂ ਵਧੀਕ ਜਾ ਚੁਕੀ ਸੀ ਚੰਦਰ ਦੇਵ ਆਪਣੀਆਂ ਪੂਰਣ ਕਿਰਣਾਂ ਨਾਲ ਪ੍ਰਕਾਸ਼ਤ ਹੋਏ ੨ ਸਨ

ਠੰਡੀ ੨ ਹਵਾ ਚਲ ਰਹੀ ਸੀ ਬਾਗ ਦੇ ਸੁਗੰਧਤ ਫੁਲਾਂ ਦੀ ਮਿਠੀ ੨ ਸੁਗੰਧੀ ਆ ਰਹੀ ਸੀ ਯੋਗੀ ਜੀ ਨੇ ਮੁਸਕਰਾਕੇ ਕੁਮਾਰ ਨੂੰ ਕਿਹਾ:-ਅਜ ਜੋ ਕੁਛ ਤੁਸਾਂ ਪੁਛਣਾ ਹੋਵੇ ਪੁਛੋ ਮੈਂ ਸਾਰੀਆਂ ਗਲਾਂ ਦਾ ਉੱਤਰ ਦੇਵਾਂਗਾ ਅਰ ਜੋ ਕੁਛ ਤੁਹਾਡਾ ਕੰਮ ਅਟਕਿਆਂ ਹੋਯਾ ਹੋਵ ਉਹ ਵੀ ਪੂਰਨ ਕਰ ਦੇਵਾਂਗਾ।

ਕੌਰ ਬੀਰੇਂਦਰ ਸਿੰਘ ਦੇ ਮਨ ਵਿਚ ਬਹੁਤ ਸਾਰੀਆਂ ਅਚੰਭੇ ਵੀਆਂ ਗਲਾਂ ਭਰੀਆਂ ਸਨ, ਹੈਰਾਨ ਸਨ ਕਿ ਪਹਿਲਾਂ ਕੀ ਪੁਛੀਏ ਛੇਕੜ ਕੁਝ ਸੰਭਲ ਬਠੇ ਅਰ ਪੁਛਣ ਲਗੇ॥

## ਦਸਵਾਂ ਕਾਂਡ

ਜਿਨਾਂਕੁ ਦਿਨ ਬਾਕੀ ਸੀ ਦੀਵਾਨ ਹਰਦਿਆਲ ਸਿੰਘ ਨੇ ਸੂਹੀਆਂ ਨੂੰ ਕਠੇ ਕਰਨ ਅਤੇ ਸਮਝਾਉਂਣ, ਵਿਚ ਉਨ ਵਿਚ ਬਿਤਾਇਆ ਸੰਧਿਆ ਵੇਲੇ ਸਾਰਿਆਂ ਸੂਹੀਆਂ ਨੂੰ ਨਾਲ ਲੈਕੇ ਆਗਿਆ ਅਨੁਸਾਰ ਮਹਾਰਾਜ ਜੈ ਸਿੰਘ ਦੇ ਪਾਸ ਬਾਗ ਵਿਚ ਹਾਜ਼ਰ ਹੋਏ॥

ਮਹਾਰਾਜ ਜੈ ਸਿੰਘ ਨੇ ਆਪ ਸੂਹੀਆਂ ਨੂੰ ਪੁਛਿਆ ਕਿ ਤੁਸੀ ਜ਼ਾਲਮ ਖਾਂ ਦਾ ਪਤਾ ਕਿਉਂ ਨਹੀਂ ਲਾ ਸਕਦੇ ? ਇਸਦੇ ਉੱਤਰ ਵਿਚ ਉਨਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਸਾਥੋਂ ਜਿਨਾਂ ਹੋ ਸਕਦਾ ਹੈ ਯਤਨ ਕਰਦੇ ਹਾਂ, ਆਸ਼ਾ ਹੈ ਇਕ ਦੋ ਦਿਨਾਂ ਵਿਚ ਪਤਾ ਲਗ ਹੀ ਜਾਵੇਗਾ॥

ਮਹਾਰਾਜ ਨੇ ਕਿਹਾ ਆਫਤ ਖਾਂ ਇਕ ਨਵਾਂ ਸ਼ੈਤਾਨ ਜੰਮਿਆਂ ਹੈ, ਉਸ ਨ ਆਪਣ ਵਿਗਯਾਪਨ ਵਿਚ ਆਪਣੇ ਮਿਲਣ ਦਾ ਟਿਕਾਣਾਂ ਭੀ ਲਿਖਿਆ ਹੈ, ਫੇਰ ਕਿਉਂ ਨਹੀਂ

ਤੁਸੀ ਓਸਦੇ ਟਿਕਾਣੇ ਜਾਕੇ ਓਸਨੂੰ ਮਿਲਕੇ ਫੜ ਲੈਂਦੇ ? ਸੂਹੀਆਂ ਨੇ ਉੱਤਰ ਦਿਤਾ "ਮਹਾਰਾਜ ਆਫਤ ਖਾਂ ਨੇ ਆਪਣੇ ਮਿਲਣ ਦਾ ਟਿਕਾਣਾ "ਟੇਟੀ ਚੋਟੀ" ਲਿਖਿਆ ਹੈ, ਸਾਨੂੰ ਕੀ ਪਤਾ ਹੈ ਕਿ 'ਟੇਟੀ ਚੋਟੀ' ਕੇਹੜਾ ਮਹਲਾ ਹੈ, ਕਿਥੇ ਹੈ ਅਥਵਾ ਕਿਸ ਥਾਂ ਦਾ ਓਸਨੇ ਏਹ ਨਾਓਂ ਰਖਿਆ ਹੈ, ਇਸਦਾ ਕੀ ਅਰਥ ਹੈ ਅਸੀ ਕਿਥੇ ਜਾਕੇ ਲਭੀਏ ?"

ਏਹ ਸੁਣਕੇ ਮਹਾਰਾਜ ਭੀ 'ਟਟੀ ਚੋਟੀ' ਦੀ ਸੋਚ ਵਿਚ ਪੈ ਗਏ, ਕੁਛ ਸਮਝ ਵਿਚ ਨ ਆਯਾ, ਸੂਹੀਆਂ ਨੂੰ ਭੀ ਨਿਰਦੋਸ਼ ਸਮਝਕੇ ਕੁਛ ਨ ਕਿਹਾ, ਹਾਂ ਧਮਕਾਕੇ ਤਕੀਦ ਕਰਕੇ ਭੇਜਦਿਤਾ॥

ਹੁਣ ਮਹਾਰਾਜ ਨੂੰ ਆਪਣੇ ਜੀਉਣ ਦੀ ਆਸਾ ਬਹੁਤ ਘਟ ਰਹਿ ਗਈ, ਸਾਰੀ ਰਾਤ ਤਲਵਾਰ ਹਥ ਵਿਚ ਲਈ ਜਾਗਦੇ ਰਹਿੰਦੇ ਸਨ, ਕਿਉਂਕਿ ਥੋੜਾ ਬਹੁਤ ਜੋ ਕੁਛ ਭਰੋਸਾ ਸੀ ਆਪਣੀ ਬਹਾਦਰੀ ਦਾ ਹੀ ਸੀ॥

ਦੂਸਰੇ ਦਿਨ ਫੇਰ ਇਕ ਵਿਗਯਾਪਨ ਸ਼ਹਿਰ ਵਿਚ ਲਗਾ ਹੋਯਾ ਵੇਖਿਆ ਗਿਆ, ਜਿਸ ਨੂੰ ਪਹਿਰੇ ਦਾਰਾਂ ਨੇ ਲਿਆ ਕੇ ਹਾਜ਼ਰ ਕੀਤਾ, ਦੀਵਾਨ ਹਰਦਿਆਲ ਸਿੰਘ ਨੇ ਪੜ੍ਹਿਆ ਇਹ ਲਿਖਿਆ ਹੋਯਾ ਸੀਃ—

"ਦੇਖਣਾ ਰੰਗੀਤਰਾਂ ਸੰਭਲੇ ਰਹਿਣਾ, ਬਦ੍ਰੀ ਨਾਥ ਨੂੰ ਫੜ ਚੁਕਾਂ ਹਾਂ, ਆਪਣੇ ਪਹਿਲੇ ਕਰਾਰ ਅਨੁਸਾਰ ਕਲ ਰਾਤ ਬਾਰਾਂ ਵਜੇ ਓਸ ਦਾ ਸਿਰ ਲੈਕੇ ਆਪਦੇ ਮਹਲ ਵਿਚ ਅਸੀ ਬਹੁਤ ਸਾਰੇ ਆਦਮੀ ਆਵਾਂਗੇ, ਵੇਖੀਏ ਤੁਸੀ ਕਿਸ ਤਰਾਂ ਫੜਦੇ ਹੋ"

(ਆਫਤਖਾਂ)

## ਯਾਰਵਾਂ ਕਾਂਡ

ਬਿਜੈ ਗੜ ਦੇ ਪਾਸ ਇਕ ਭਿਆਨਕ ਬਨ ਵਿਚ ਨਾਲੇ ਦੇ ਕੰਢੇ ਇਕ ਪਥਰ ਦੀ ਸਿਲ ਉਤੇ ਚਾਰ ਆਦਮੀ ਸਿਪਾਹੀਆਂ ਵਰਗੀ ਪੁਸ਼ਾਕ ਪਾਈ ਬੈਠੇ ਹਨ, ਉਹਨਾਂ ਦੇ ਪਾਸ ੀ ਦੂਸਰੀ ਸਿਲ ਉਤੇ ਦੋ ਆਦਮੀ ਬੈਠ ਹੋਏ ਹੋਲ਼ੀ ੨ ਗਲਾਂ ਕਰ ਰਹੇ ਹਨ ਚਾਨਣੀ ਚੰਗੀ ਨਿਖਰੀ ਹੋਈ ਹੈ ਜਿਸ ਕਰਕੇ ਏਹਨਾਂ ਦੀ ਸੂਰਤ ਅਤੇ ਪੁਸ਼ਾਕ ਸਾਫ ਦਿਸਦੀ ਪਈ ਹੈ ਇਨਾਂ ਦੋਹਾਂ ਆਦਮੀਆਂ ਵਿਚੋਂ ਜੋ ਦੂਸਰੇ ਪਥਰ ਉਤੇ ਬੈਠ ਹੋਏ ਸਨ ਇਕ ਦੀ ਆਰਬਲਾ ਲਗ ਭਗ ਚਾਲੀਕੁ ਵਰੇ ਦੀ ਹੋਵੇਗੀ। ਕਾਲ਼ਾ ਰੰਗ, ਲੰਮਾਂ ਆਕਾਰ; ਕਾਲੀ ਦਾੜ੍ਹੀ ਕੇਵਲ ਜਾਂਘੀਆ ਅਤੇ ਚੁਸਤ ਕੁੜਤਾ ਪਾਈ ਤੀਰ ਕਮਾਨ, ਢਾਲ, ਤਲਵਾਰ, ਅਗੇ ਰਖੇ ਇਕ ਗੋਡਾ ਧਰਤੀ ਨਾਲ ਲਾਈ ਬੈਠਾ ਹੈ ਬੜੀਆਂ ੨ ਕਾਲੀਆਂ ਅਤੇ ਕਰੜੀਆਂ ਮੁਛਾਂ ਨੂੰ ਵਟ ਦਿਤੇ ਹੋਏ ਸਨ, ਭੂਰੀਆਂ ਅਤੇ ਲਹੂ ਲੁਹਾਨ ਅਖਾਂ ਚਮਕ ਰਹੀਆਂ ਹਨ ਚੇਹਰੇ ਤੋਂ ਬਦਮਾਸ਼ੀ ਤੇ ਲੁਟੇਰਾ ਪੁਣਾ ਝਲਕ ਰਿਹਾ ਹੈ, ਇਸ ਦਾ ਨਾਉਂ ਜਾਲਮ ਖਾਂ ਹੈ।

ਦੂਸਰਾ ਆਦਮੀ ਜੋ ਉਸ ਦੇ ਸਮਣੇ ਬੀਰ ਆਸਨ ਬੈਠਾ ਹੋਯਾ ਹੈ ਇਸਦਾ ਨਾਉਂ ਆਫਤ ਖਾਂ ਹੈ, ਵਿਰਲਾ ਆਕਾਰ ਲੰਮੀ ਲੰਮੀ ਦਾੜ੍ਹੀ ਚੁਸਤ ਗਟੰਨਾ ਅਤੇ ਕੁੜਤਾ ਪਾਇ। ਗੰਡਾਸਾ ਸਾਮਣੇ ਅਤੇ ਇਕ ਛੋਟ ਜੇਹੀ ਗਠੜੀ ਖਬੇ ਪਾਸੇ ਰਖੇ ਜਾਲਮ ਖਾਂ ਦੀਆਂ ਗਲਾਂ ਬੜੇ ਧਿਆਨ ਨਾਲ ਸੁਣਦਾ ਅਤੇ ਉਹਨਾਂ ਦਾ ਉਤਰ ਦੇ ਰਿਹਾ ਹੈ॥

ਜਾਲਮ ਖ—ਤੁਹਾਡੇ ਮਿਲ ਜਾਣ ਨਾਲ ਬੜਾ ਸਹਾਰਾ ਹੋ ਗਿਆ ਹੈ।

ਆਫਤਖਾਂ—ਇਸੇਤਰਾਂ ਮੈਨੂੰ ਤੁਹਾਡੇ ਮਿਲ ਜਾਣ ਨਾਲ ਵੇਖੋ ਏਹ ਗੰਡਾਸਾ (ਹਥ ਵਿਚ ਲੈਕੇ) ਏਸੇ ਨਾਲ ਹਜਾਰਾਂ ਦੀ ਜਾਨ ਜਾਵੇਗੀ ਮੈਂ ਇਸਦੇ ਬਿਨਾਂ ਹੋਰਕੋਈ ਹਥਯਾਰ ਹੀ ਨਹੀਂ ਰਖਦਾ, ਏਹ ਜ਼ਹਿਰ ਵਿਚ ਬੁਝਾਯਾ ਹਯਾ ਹੈ। ਜਿਸ ਨੂੰ ਜਰਾਕੁ ਇਸਦਾ ਘਾਉ ਲਗ ਜਾਵੇ, ਫੇਰ ਝਚਨ ਦੀ ਕੋਈ ਆਸ਼ਾ ਨਹੀਂ।

ਜਾਲਮ—ਬੜਾ ਚਿਰ ਖਰਾਬ ਹੋਣ ਦੇ ਪਿਛੋਂ ਆਪਦਾ ਮੇਲ ਹੋਯਾ ਹੈ।

ਅਫਤ—ਮੈਂ ਤੁਹਾਨੂੰ ਜਰੂਰ ਮਿਲਨਾ ਸੀ, ਏਸ ਲਈ ਵਿਗਯਾਪਨ ਲਾ ਦਿਤੇ ਸਨ ਕਿਉਂਕਿ ਤੁਹਾਡਾ ਕੋਈ ਟਿਕਾਣਾ ਤਾਂ ਹੈ ਹੀ ਨਹੀਂ ਸੀ, ਜਿਥੇ ਜਾਕੇ ਢੂੰਡਦਾ ਸੋ ਮੈਂ 'ਟੋਟੀ ਰੋਟੀ' ਲਿਖ ਦਿਤਾ ਜਿਸ ਕਰਕੇ ਕਿਸੇ ਦੂਸਰੇ ਨੂੰ ਸਮਝ ਨ ਆਵੇ, ਕਿ ਕਿਥੇ ਬੁਲਾਯਾ ਹੈ. ਮੈਨੂੰ ਨਿਸਚਾ ਸੀ ਕਿ ਤੁਸੀ ਏਯਾਰੀ ਜਰੂਰ ਜਾਣਦੇ ਹੋ, ਇਸ ਲਈ ਏਯਾਰੀ ਬੋਲੀ ਵਿਚ ਆਪਣਾ ਪਤਾ ਟਿਕਾਣਾ ਲਿਖ ਦਿਤਾ।

ਜਾਲਮ—ਐਵੇਂ ਥੋੜੀ ਜੇਹੀ ਏਯਾਰੀ ਸਿਖੀ ਸੀ, ਪਰ ਤੁਸੀ ਤਾਂ ਏਸ ਹੁਨਰ ਵਿਚ ਉਸਤਾਦ ਮਲੂਮ ਹੁੰਦੇ ਹੋ, ਤਦੇ ਤਾਂ ਬਦਰੀ ਨਾਥ ਨੂ ਫੜ ਲਿਆ ਹੈ।

ਆਫਤ-ਉਸਤਾਦ ਤਾਂ ਮੈ ਕੁਛ ਵੀ ਨਹੀਂ, ਪਰ ਬਦ੍ਰੀ ਨਾਥ ਜੇਹੇ ਛੋਕਰੇ ਵਾਸਤੇ ਬਹੁਤ ਹਾਂ।

ਜਾਲਮ-ਜੋ ਚਾਹੋ ਕਹੋ ਪਰ ਮੈਂ ਤਾਂ ਅਜ ਤੋਂ ਤੁਹਾਨੂੰ ਆਪਣਾ ਉਸਤਾਦ ਮੰਨ ਲਿਆ ਹੈ ਜਰਾ ਬਦਰੀ ਨਾਥ ਦੀ ਸੂਰਤ ਤਾਂ ਵਿਖਾ ਦੇਵੋ।

ਆਫਤ—ਹਾਂ ਵੇਖੋ, ਧੜ ਤਾਂ ਇਸਦਾ ਮੈਂ ਦਬ ਦਿਤਾ ਹੈ ਪਰ ਸਿਰ ਗੰਢ ਵਿਚ ਬਧਾ ਹੋਯਾ ਹੈ, ਪਰ ਹਥ ਨ ਲਾਉਣਾ

ਕਿਉਂਕਿ ਇਸ ਨੂੰ ਮਸਾਲੇ ਵਿਚ ਤਰ ਕੀਤਾ ਹੋਯਾ ਹੈ, ਜਿਸ ਨਾਲ ਸੜ ਨ ਜਾਵੇ।

ਏਨਾਂ ਕਹਿਕੇ ਅਫਤ ਖਾਂ ਨੇ ਓਹ ਗੰਢ ਖੋਲੀ ਜਿਸ ਵਿਚ ਬੱਦ੍ਰੀ ਨਾਥ ਦਾ ਸਿਰ ਬਧਾ ਹੋਯਾ ਸੀ, ਕਪੜਾ ਲਹੂ ਨਾਲ ਭਿਜਾ ਹੋਯਾ ਸੀ, ਜਿਨੇ ਆਦਮੀ ਉਸਦੇ ਸਾਥੀ ਸਨ ਸਾਰੇ ਬਦ੍ਰੀ ਨਾਥ ਦਾ ਸਿਰ ਵੇਖਕੇ ਭੁੜਕਨ ਲਗ ਪਏ।

ਜਲਮ— ਏਹ ਆਦਮੀ ਬੜਾ ਹੀ ਸ਼ੈਤਾਨ ਸੀ।

ਆਫਤ—ਮੈਥੋਂ ਬਚਕੇ ਕਿਥੇ ਜਾ ਸਕਦਾ ਸੀ।

ਜ਼ਾਲਮ— ਪਰ ਉਸਤਾਦ ਇਕ ਗਲ ਤੁਸੀ ਨੜੀ ਭੇੜੀ ਕਹਿੰਦੇ ਹੋ ਕਿ ਕਲ ਰਾਤ ਨੂੰ ਬਾਰਾਂ ਬਜੇ ਮਹਿਲ ਵਿਚ ਜਾਣਾ ਹੋਵੇਗਾ।

ਆਫਤ--ਭੈੜੀਕੀ ਹੈ? ਵੇਖੋਤਾਂ ਸਹੀ ਕਿਹਾ ਤਮਾਸ਼ਾ ਹੁੰਦਾਹੈ

ਜਾਲਮ—ਪਰ ਉਸਤਾਦ ਤੁਹਾਡੇ ਵਿਗਯਾਪਨ ਦੇ ਦੇਣ ਨਾਲ ਉਥੇ ਬਹੁਤ ਸਾਰੇ ਆਦਮੀ ਕਠੇ ਹੋ ਜਾਣਗੇ ਕਿਤੇ ਏਹ ਨ ਹੋਵ ਕਿ ਅਸੰ ਓਥੇ ਹੀ ਫੜੇ-ਜਾਈਏ।

ਆਫਤ—ਅਜੇਹਾ ਕੌਣ ਹੈ ਜੋ ਸਾਨੂੰ ਫੜੇ ?

ਜਾਲਮ—ਤਾਂ ਏਸ ਵਿਚ ਕੀ ਲਾਭ ਹੋਯਾ ਕਿ ਆਪਣੀ ਜਾਨ ਧੋਖੇਂ ਵਿਚ ਪਾਈਏ ਸਮਾਂ ਟਾਲਕੇ ਕਿਉਂ ਨਹੀਂ ਚਲਦੇ ?

ਅਫਤ--ਤੁਸੀ ਤਾਂ ਖੋਤੇ ਹੋ ਕੁਝ ਖਬਰ ਭੀ ਹੈ ਕਿ ਅਸਾਂ ਇਹ ਕਿਉਂ ਕੀਤਾ ਹੈ ?

ਜਲਮ--ਏਹ ਤਾਂ ਹੁਣ ਤੁਸੀ ਹੀ ਜਾਣੋ ਨਾਂ।

ਆਫਤ--ਸੁਣ ਮੈਂ ਦਸਦਾ ਹਾਂ ਮੇਰੀ ਮਨਸ਼ਾਂ ਹੈ ਕਿ ਜਿਥੋਂ ਤਕ ਹੋ ਸਕੇ ਛੇਤੀ ਹੀ ਓਹਨਾਂ ਸਾਰਿਆਂ ਨੂੰ ਮਾਰ ਹਟਾਏ

ਬਖੇੜਾ ਭੀ ਮੁਕਾ ਦੇਵਾਂ, ਓਸ ਵੇਲੇ ਜਿੰਨੇ ਆਦਮੀ ਓਥੇ ਹੋਣ ਬਸ ਮਾਰਿਆਂ ਨੂੰ ਹੀ ਮੋਏ ਹੋਏ ਸਮਝ ਲੌ, ਬਿਨਾ ਹਥ ਪੈਰ ਹਿਲਾਏ ਜੇ ਸਭਨਾਂ ਨੂੰ ਨਾ ਮਾਰ ਦੇਵਾਂ ਤਾਂ ਆਫ਼ਤ ਖਾਂ ਨਾ ਕਹਿਣਾ ॥

ਜ਼ਾਲਮ—ਭਲਾ ਉਸਤਾਦ ਇਹ ਕਿਸਤਰਾਂ ਹ ਸਕਦਾ ਹੈ?

ਆਫ਼ਤ—(ਬਟੂਏ ਵਿਚੋਂ ਇਕ ਗੋਲਾ ਕਢਕੇ ਤੇ ਵਿਖਾਕੇ) ਦੇਖੋ ਏਹੋ ਜੇਹੇ ਬਹੁਤ ਸਾਰੇ ਗੋਲੇ ਮੈਂ ਬਨਾਏ ਹੋਏ ਹਨ। ਜੋ ਇਕ ੨ ਤਹਾਨੂੰ ਸਭਨਾਂ ਨੂੰ ਦੇਵਾਂਗਾ। ਬਸ ਓਥੇ ਪਹੁੰਚਦਿਆਂ ਹੀ ਤੁਸਾਂ ਏਨਾਂ ਗੋਲਿਆਂ ਨੂੰ ਭੀੜ ਵਿਚ ਸਟ ਦੇਣਾ ਜੋ ਸਾਨੂੰ ਫੜਨ ਵਾਸਤੇ ਆਏ ਹੋਣਗੇ, ਡਿਗਦਿਆਂ ਹੀ ਏਹ ਗੋਲਾ ਇਕ ਜ਼ੋਰ ਦੀ ਆਵਾਜ਼ ਦੇਕੇ ਪਾਟ ਜਾਵੇਂਗਾ ਅਤੇ ਇਸ ਵਿਚੋਂ ਬਹੁਤ ਸਾਰਾ ਧੂੰਆਂ ਨਿਕਲੇਗਾ, ਜਿਸ ਵਿਚ ਓਹ ਲੋਕ ਲੁਕ ਜਾਣਗੇ, ਅੱਖਾਂ ਵਿਚ ਧੂੰਆਂ ਲਗਦਿਆਂ ਹੀ ਅੰਨੇ ਹੋ ਜਾਣਗੇ, ਅਰ ਜਦ ਨਕ ਵਿਚ ਧੂੰਆਂ ਗਿਆ ਓਹਨਾਂ ਦੀ ਜਾਨ ਗਈ, ਅਜੇਹਾ ਵਿਹੁਲਾ ਧੂੰਆਂ ਹੈ।

ਆਫ਼ਤ ਖਾਂ ਦੀ ਗਲ ਸੁਣਦਿਆਂ ਹੀ ਸਾਰੇ ਖੁਸ਼ੀ ਨਾਲ ਭੁੜਕਨ ਲਗ ਪਏ ਜ਼ਾਲਮ ਖਾਂ ਨੇ ਕਿਹਾ ਭਲਾ ਉਸਤਾਦ ਇਕ ਗੋਲਾ ਏਥੇ ਸੁਟਕੇ ਤਾਂ ਵਿਖਾਓ ਅਸੀਂ ਭੀ ਵੇਖ ਲਈਏ ਅਤੇ ਦਿਲ ਪਕਾ ਹੋ ਜਾਵੇ।

"ਹਾਂ ਦੇਖੋ" ਏਹ ਕਹਿਕੇ ਆਫ਼ਤ ਖਾਂ ਨੇ ਇਕ ਗੋਲਾ ਜ਼ਮੀਨ ਨਾਲ ਮਾਰਿਆ ਝਟ ਹੀ ਜ਼ੋਰ ਦੀ ਆਵਾਜ਼ ਨਾਲ ਗੋਲਾ ਪਾਟ ਗਿਆ ਅਰ ਬਹੁਤ ਸਾਰਾ ਵਿਹੁਲਾਂ ਧੂੰਆਂ ਖਿਲਰ ਗਿਆ ਜਿਸਨੂੰ ਵੇਖਾਂਦਿਆਂ ਹੀ ਆਫ਼ਤ ਖਾਂ, ਜ਼ਾਲਮ ਖਾਂ ਅਤੇ ਓਸਦੇ ਸਾਥੀ ਛੇਤੀ ਨਾਲ ਓਥੋਂ ਹਟ ਗਏ ਪਰ ਫੇਰ ਭੀ ਓਨਾਂ ਦੀਆਂ

ਅੱਖਾਂ ਮੁਜ ਗਈਆਂ ਅਤੇ ਸਿਰ ਭੌਣ ਲਗ ਪਿਆ । ਏਹ ਵੇਖਕੇ ਆਫਤ ਖਾਂ ਨੇ ਆਪਣੇ ਬਟੂਏ ਵਿਚੋਂ ਇਕ ਡਬੀ ਕਢਕੇ ਓਸ ਵਿਚੋਂ ਮਲ੍ਹਮ ਕਢਕੇ ਸਭਨਾਂ ਦੀਆਂ ਅਖਾਂ ਨੂੰ ਲਾਈ ਅਰ ਹੱਥਾਂ ਤੇ ਮਲਕੇ ਸੁੰਘਾਈ ਜਿਸ ਨਾਲ ਓਹਨਾਂ ਦੀ ਹੋਸ਼ ਟਿਕਾਣੇ ਹੋਈ ਅਤੇ ਆਫਤ ਖਾਂ ਦੀ ਉਪਮਾ ਕਰਨ ਲਗ ਪਏ ।

ਜ਼ਾਲਮ–ਵਾਹ ਉਸਤਾਦ ! ਏਹ ਤਾਂ ਤੁਸਾਂ ਬੜੀ ਵਧੀਆ ਚੀਜ਼ ਕਢੀ ਹੈ ॥

ਆਫਤ–ਕਿਉਂ ਹੁਣ ਤਾਂ ਮਹਿਲ ਵਿਚ ਜਾਣਦੀ ਹਿੰਮਤ ਹੋਈ ਹੈ ਕਿ ਨਹੀਂ ?

ਜ਼ਾਲਮ–ਧੰਨਯਵਾਦ ਹੈ ਓਸ ਪ੍ਰਮਾਤਮਾਂ ਦਾ ਜਿਸ ਨੇ ਤੁਹਾਨੂੰ ਮਿਲਾ ਦਿਤਾ ਹੈ; ਜੋ ਕੰਮ ਅਸੀ ਵਰ੍ਹੇ ਵਿਚ ਨਹੀਂ ਸੀ ਕਰ ਸਕਦੇ ਤੁਸੀ ਇਕ ਦਨ ਵਿਚ ਕਰ ਸਕਦੇ ਹੋ, ਵਾਹ ਉਸਤਾਦ ਵਾਹ ! ਹੁਣ ਅਸੀਂ ਭੁੜਕਦੇ ਟਪਦੇ ਮਹਲ ਵਿਚ ਜਾਂਵਾਂਗੇ ਅਤੇ ਸਭਨਾਂ ਨੂੰ ਨਰਕ ਵਿਚ ਪੁਚਾਵਾਂਗੇ, ਲਿਆਓ ਇਕ ੨ ਗੋਲ਼ਾ ਸਭਨਾਂ ਨੂੰ ਦੇਵੋ ।।

ਆਫਤ–ਹੁਣੇ ਕਿਉਂ ਵਦਏ ਜਿਸ ਵੇਲੇ ਤੁਰਾਂਗੇ ਦੇ ਦੇਵਾਂਗੇ ਅਜੇ ਤਾਂ ਕਲ ਦਾ ਦਿਨ ਪਿਆਂ ਹੈ ॥

ਜ਼ਾਲਮ–ਹਛਾਂ; ਪਰ ਉਸਤਾਦ ਤੁਸਾਂ ਏਥੇ ਦਿਨ ਪਿਛੇ ਦਾ ਵਿਗਯਾਗਨ ਕਿਉਂ ਦਿਤਾ ਜੇ ਅਜ ਦਾ ਦਿਨ ਨੀਯਤ ਕੀਤਾ ਹੋਯਾ ਹੁੰਦਾ ਤਾਂ ਅਜ ਹੀ ਨਾ ਆ ਜਾਂਦਾ ।

ਆਫਤ–ਮੈਂ ਸਮਝਿਆ ਸੀ ਕਿ ਦਦਾ ਨਾਥ ਜ਼ਰਾ ਚਾਲਾਕ ਹੈ, ਛੇਤੀ ਹਥ ਨਾ ਆਵੇਗਾ ਏਸ ਲਈ ਏਹ ਕੀਤਾ ਸੀ, ਪਰ ਓਹ ਤਾਂ ਨਿਰਾ ਬੋਦਾ ਨਿਕਲਿਆ ?

ਜ਼ਾਲਮ–ਹੁਣ ਕੀ ਕਰਨਾ ਚਾਹੀਦਾ ਹੈ ?

ਆਫਤ--ਹੁਣ ਤਾਂ ਕੁਛ ਨਹੀਂ ਪਰ ਕਲ ਰਾਤ ਬਾਰਾਂ ਵਜੇ ਮਹਿਲ ਵਿਚ ਜਾਣ ਨੂੰ ਤਿਆਰ ਰਹਿਣਾ।

ਜ਼ਾਲਮ–ਇਸਦੇ ਕਹਿਣ ਦੀ ਕੋਈ ਲੋੜ ਨਹੀਂ ਹੁਣ ਤਾਂ ਅਸੀਂ ਤੁਸੀ ਕਠੇ ਹੀ ਹਾਂ ਜਦ ਜੋ ਕਹੋਗੇ ਕਰਾਂਗੇ ॥

ਆਫਤ–ਹਛਾ ਹੁਣ ਏਥੋਂ ਉਠਕੇ ਕਿਸੇ ਹੋਰ ਥਾਂ ਜਾ ਕੇ ਆਰਾਮ ਕਰਨਾ ਚਾਹੀਦਾ ਹੈ, ਕਲ ਵੇਖੋ ਈਸ਼ਰ ਕੀ ਕਰਦਾ ਹੈ ਮੈਂ ਤਾਂ ਸੌਂਹ ਖਾ ਚੁਕਾ ਹਾਂ ਕਿ ਮਹਿਲ ਵਿਚ ਜਾਕੇ ਸਭਨਾਂ ਨੂੰ ਮਾਰੇ ਬਿਨਾਂ ਅੰਨ ਨਹੀਂ ਖਾਵਾਂਗਾ।

ਜ਼ਾਲਮ–ਉਸਤਾਦ ਏਹ ਨਹੀਂ ਕਰਨਾ ਚਾਹੀਦਾ ਤੁਸੀਂ ਕਮਜ਼ੋਰ ਹੋ ਜਾਓਗੇ ॥

ਆਫਤ–ਬਸ ਚੁਪ ਰਹੋ, ਬਿਨਾਂ ਖਾਧੇ ਸਾਡਾ ਕੁਛ ਨਹੀਂ ਵਿਗਾੜ ਸਕਦਾ।

ਇਸਦੇ ਪਿਛੋਂ ਸਾਰੇ ਓਥੋਂ ਉਠਕੇ ਇਕ ਪਾਸੇ ਨੂੰ ਤੁਰ ਪਏ ॥

## ਬਾਰ੍ਹਵਾਂ ਕਾਂਡ

ਓਹ ਦਿਨ ਆ ਗਿਆ ਕਿ ਬਦਰੀ ਨਾਥ ਦਾ ਸਿਰ ਲੈਕੇ ਆਫ਼ਤ ਖਾਂ ਮਹਿਲ ਵਿਚ ਪਹੁੰਚੇ, ਅਜ ਸ਼ਹਿਰ ਵਿਚ ਤ੍ਰਥਲ ਪਿਆ ਹੋਯਾ ਸੀ, ਸੰਧਯਾ ਵੇਲੇ ਹੀ ਮਹਾਰਾਜ ਜੈ ਸਿੰਘ ਆਪ ਇਸਦਾ ਪ੍ਰਬੰਧ ਕਰ ਰਹੇ ਸਨ, ਬੜੇ ੨ ਬਹਾਦਰ ਦਲੇਰ ਤੇ ਜੁਰਤ ਲੇ ਮਹਿਲ ਦੇ ਅੰਦਰ ਕਠੇ ਹੋ ਰਹੇ ਸਨ, ਸਭਨਾਂ ਨੂੰ ਕ੍ਰੋਧ ਚੜ੍ਹ ਰਿਹਾ ਸੀ, ਮਹਾਰਾਜ ਆਪ ਹਥ ਵਿਚ ਤਲਵਾਰ ਲਈ ਏਧਰ ਓਧਰ ਫਿਰਦੇ ਤੇ ਲੜਾਕਾਂ ਦੀ ਬਹਾਦਰੀ ਦੀ ਉਪਮਾਂ ਕਰਕੇ ਕਹਿੰਦੇ ਜਾਂਦੇ ਸਨ ਕਿ ਬਿਨਾਂ ਆਪਣੀ ਜਾਨ ਪਛਾਣ

ਜੇ ਹੋਰ ਕਿਸੇ ਓਪਰੇ ਨੂੰ ਜਿਥੇ ਦੇਖੋ ਝਟ ਫੜ ਲਵੋ ਅਰ ਬਹਾਦਰ ਲਕ ਭੀ ਆਪਸ ਵਿਚ ਗਪਾਂ ਮਾਰ ਰਹੇ ਸਨ, ਐਸ ਤਰਾਂ ਫੜਕੇ ਐਸਤਰਾਂ ਵਢ ਸੁਟਾਂਗੇ । ਮਹਿਲ ਦੇ ਬਾਹਰ ਪਹਿਰਾ ਘਟ ਕਰ ਦਿਤਾ ਸੀ, ਕਿਉਂਕਿ ਮਹਾਰਾਜ ਨੂੰ ਭਰੋਸਾ ਸੀ ਕਿ ਮਹਿਲ ਵਿਚ ਆਉਂਦਿਆਂ ਹੀ ਆਫਤ ਖਾਂ ਨੂੰ ਫੜ ਲਵਾਂਗੇ ਅਰ ਜਦ ਬਾਹਰ ਪਹਿਰਾ ਘਟ ਹੋ ਜਾਵੇਗਾ ਤਾਂ ਓਹ ਝਟ ਮਹਿਲ ਵਿਚ ਆਜਾਵੇਗਾ, ਨਹੀਂ ਤਾਂ ਦੋ ਬਾਹਰ ਪਹਿਰੇ ਦਾਰਾਂ ਨੂੰ ਮਾਰਕੇ ਨਸ ਜਾਵਗਾ ।

ਮਹਿਲ ਦੇ ਅੰਦਰ ਚਾਨਣਾ ਚੰਗੀ ਤਰਾਂ ਕਰ ਦਿਤਾ ਸੀ ਸਾਰੇ ਮਕਾਨ ਵਿਚ ਦਿਨ ਹੋਯਾ ੨ ਸੀ, ਅਧੀਕ ਰਾਤ ਬੀਤੀ ਸੀ ਕਿ ਪੂਰਬ ਪਾਸੇ ਦੀ ਛਤ ਉਤੋਂ ਛੇ ਆਦਮੀ ਧੜ ੨ ਛਾਲਾਂ ਮਾਰਕੇ ਓਸ ਭੀੜ ਦੇ ਵਿਚ ਆਕੇ ਖਲੋ ਗਏ ਜਿਥੇ ਬਹੁਤ ਸਾਰੇ ਬਹਾਦੁਰ ਖਲੋਤੇ ਹੋਏ ਸਨ । ਸਭਨਾਂ ਦੇ ਅਗੇ ਅਗੇ ਓਹੋ ਆਫਤ ਖਾਂ ਬਦਰੀ ਨਾਥ ਦਾ ਸਿਰ ਹਥ ਵਿਚ ਲਟਕਾਈ ਖਲੋਤਾ ਸੀ ॥

## ਤੇਰਵਾਂ ਕਾਂਡ

ਖੋਹ ਵਾਲੇ ਤਲਿਸਮ ਦੇ ਅੰਦਰ ਬਾਗ ਵਿਚ ਕੌਰ ਬੀਰੇਂਦ੍ਰ ਸਿੰਘ ਅਤੇ ਯੋਗੀ ਜੀ ਦੀ ਗਲ ਬਾਤ ਹੋਣ ਲਗੀ ਜਿਸਨੂੰ ਬਨ ਕੰਨਯਾ ਅਤੇ ਏਨ੍ਹਾਂ ਦੇ ਏਯਾਰ ਚੰਗੀ ਤਰਾਂ ਸੁਣਦੇ ਸਨ ॥

ਕੁਮਾਰ—ਪਹਿਲਾਂ ਇਹ ਦਸੋ ਕਿ ਚੰਦ੍ਰ ਕਾਂਤਾ ਜੀਉ ਦੀ ਹੈ, ਕਿ ਮਰ ਗਈ ?

ਯੋਗੀ—ਰਾਮ ੨, ਚੰਦਕਾਂਤਾ ਨੂੰ ਕੋਈ ਮਾਰ ਸਕਦਾ ਹੈ, ਉਹ ਸਭ ਤਰਾਂ ਰਾਜੀ ਖੁਸ਼ੀ ਇਸ ਦੁਨੀਆਂ ਵਿਚ ਵਿਦਮਾਨ ਹੈ ।

ਕੁਮਾਰ—ਕੀ ਮੇਰਾ ਉਸਤਾਦ ਫੇਰ ਮੇਲ ਹੋਵੇ ?

ਯੋਗੀ—ਹਾਂ ਜਰੂਰ ਹੋਵੇਗਾ।

ਕੁਮਾਰ—ਕਦੋਂ ?

ਯੋਗੀ—(ਬਨ ਕੰਨਜਾਂ ਵਲ ਸੈਨਤ ਕਰਕੇ) ਜਦੋਂ ਏਹ ਚਾਹੇਗੀ।

ਏਨਾਂ ਸੁਨਕੇ ਕੁਮਾਰ ਬਨ ਕੰਨਯਾਂ ਵਲ ਵੇਖਣ ਲਗ ਪਏ, ਇਸ ਵੇਲੇ ਇਨਾਂਦੀ ਵਚਿਤਰ ਦਸ਼ਾ ਸੀ ਘੜੀ ਮੁੜੀ ਓਸ ਦੇ ਸਰੀਰ ਵਿਚ ਕਾਂਬਾ ਛਿੜ ਰਿਹਾ ਸੀ ਅਰ ਕੁਝ ਘਬਰਾਈ ਹੋਈ ਮਲੂਮ ਹੁੰਦੀ ਸੀ। ਇਹ ਹਾਲ ਵੇਖਕੇ ਯੋਗੀ ਜੀ ਨੇ ਇਕ ਵਾਰੀ ਘੂਰੀ ਵਟਕੇ ਓਸ ਵਲ ਵੇਖਿਆ ਜਿਸ ਨੂੰ ਵੇਖਦਿਆਂ ਹੀ ਓਹ ਸੰਭਲ ਗਈ। ਕੌਰ ਬੀਰੇਂਦਰ ਸਿੰਘ ਨੇ ਭੀ ਓਸ ਨੂੰ ਚੰਗੀ ਤਰ ਵੇਖਿਆ ਅਤੇ ਕਿਹਾ:—ਜੇਕਰ ਆਪ ਦੀ ਕ੍ਰਿਪਾ ਹੋਵੇਗੀ ਤਾਂ ਮੈਂ ਜਰੂਰ ਚੰਦ੍ਰਕਾਂਤਾ ਵੇਖ ਸਕਾਗਾ।

ਯੋਗੀ—ਨਹੀਂ ਏਹ ਕੰਮ ਬਿਲਕੁਲ (ਬਨ ਕੰਨਜਾਂ ਵਲ ਵੇਖਕੇ) ਏਸ ਦੇ ਹਥ ਵਿਚ ਹੈ ਅਤੇ ਏਹ ਮੇਰੀ ਆਗਜਾ ਵਿਚ ਹੈ ਤੁਸੀ ਘਬਰਾਉਂਦੇ ਕਿਉਂ ਹੋ, ਹੋਰ ਜੋ ੨ ਗਲਾਂ ਤੁਸਾਂ ਪੁਛਨੀਆਂ ਹੋਣ ਪੁਛ ਲਵੋ, ਫੇਰ ਚੰਦ੍ਰਕਾਂਤਾ ਨੂੰ ਮਿਲਨ ਦਾ ਢੰਗ ਭੀ ਦਸ ਦੇਵਾਂਗਾ

ਕੁਮਾਰ—ਹਛਾ ਏਹ ਦਸੋ ਕਿ ਇਹ ਬਨਕੰਨਜਾ ਕੌਣ ਹੈ ?

ਯੋਗੀ—ਇਹ ਇਕ ਰਾਜੇ ਦੀ ਧੀ ਹੈ।

ਕੁਮਾਰ—ਇਸਨੇ ਮੇਰੇ ਤੇ ਬਹੁਤ ਉਪਕਾਰ ਕੀਤੇ ਹਨ ਇਸਦਾ ਕੀ ਕਾਰਨ ਹੈ ?

ਯੋਗੀ—ਇਸਦਾ ਕਾਰਨ ਹੈ ਕਿ ਚੰਦ੍ਰਕਾਂਤਾ ਤੇ ਇਸ ਦਾ ਆਪਸ ਵਿਚ ਬਹੁਤ ਪ੍ਰੇਮ ਹੈ।

ਕੁਮਾਰ—ਜੇ ਏਹੋ ਗਲ ਹੈ ਤਾਂ ਏਹ ਮੇਰੇ ਨਾਲ ਕਿਉਂ ਵਿਆਹ ਕਰਨਾ ਚਾਹੁੰਦੀ ਹੈ ?

ਯੋਗੀ—ਇਸਨੂੰ ਤੁਹਾਡੇ ਨਾਲ ਵਿਆਹ ਕਰਨ ਦੀ ਕੋਈ ਲੋੜ ਨਹੀਂ ਅਤੇ ਨ ਇਹ ਤੁਹਾਨੂੰ ਚਾਹੁੰਦੀ ਹੈ, ਕੇਵਲ ਕੁਮਾਰੀ ਚੰਦ੍ਰਕਾਂਤਾ ਦੀ ਜਿਦ ਨਾਲ ਲਾਚਾਰ ਹੈ ਕਿਉਂ ਕਿ ਓਸ ਨੂੰ ਏਹੋ ਸਵੀਕਾਰ ਹੈ।

ਯੋਗੀ ਜੀ ਦੀ ਏਹ ਗਲ ਸੁਣਕੇ ਕੁਮਾਰ ਬਹੁਤ ਪ੍ਰਸੰਨ ਹੋਏ ਅਤੇ ਯੋਗੀ ਨੂ ਕਿਹਾ:—

ਕੁਮਾਰ—ਜਦ ਕੁਮਾਰੀ ਚੰਦਕਾਂਤਾ ਅਤੇ ਏਹਨਾਂ ਦਾ ਪ੍ਰੇਮ ਹੈ ਤਾਂ ਮੇਰੇ ਸਾਮਣੇ ਓਹਨੂ ਕਿਉਂ ਨਹੀਂ ਲਿਆਉਂਦੀ ?

ਯੋਗੀ—ਅਜੇ ਇਸਦਾ ਸਮਾਂ ਨਹੀਂ।

ਕੁਮਾਰ—ਕਿਉਂ ?

ਯੋਗੀ—ਜਦ ਮਹਾਰਾਜ ਸੁਰੇਂਦਰ ਸਿੰਘ ਅਤੇ ਮਹਾਰਾਜ ਜੈ ਸਿੰਘ ਨੂੰ ਤੁਸੀ ਏਥੇ ਲਿਆਓਗੇ ਤਦ ਕੁਮਾਰੀ ਚੰਦ੍ਰਕਾਂਤਾ ਨੂੰ ਏਹ ਲਿਆਕੇ ਓਹਨਾਂ ਦੇ ਹਵਾਲੇ ਕਰ ਦੇਵੇਗੀ।

ਕੁਮਾਰ—ਤਾਂ ਮੈਂ ਹੁਣੇ ਜਾਕੇ ਓਹਨਾਂ ਨੂੰ ਲੈ ਆਉਂਦਾ ਹਾਂ।

ਯੋਗੀ—ਪਰ ਪਹਿਲਾਂ ਸਾਡੀ ਗਲ ਦਾ ਉਤਰ ਦੇ ਲਵੋ।

ਕੁਮਾਰ—ਓਹ ਕੀ ?

ਯੋਗੀ—(ਬਨ ਕੰਨਜਾਂ ਵਲ ਸੈਨਤ ਕਰਕੇ) ਏਸ ਕੰਨਜਾਂ ਨੇ ਤੁਹਾਡੀ ਬਹੁਤ ਕੁਛ ਸਹਾਇਤਾ ਕੀਤੀ ਹੈ, ਤੁਸਾਂ ਅਤੇ ਤੁਹਾਡੇ ਏਯਾਰਾਂ ਨੇ ਏਸ ਨੂ ਦੇਖਿਆ ਭੀ ਹੈ, ਇਸਦਾ ਹਾਲ ਹੋਰ ਕੌਣ ਹ ਜਾਣਦਾ ਹੈ, ਤੁਹਾਡੇ ਅਤੇ ਤੁਹਾਡੇ ਏਯਾਰਾਂ ਦੇ ਬਿਨਾਂ ਹੋਰ ਕਿਸ ਹ ਨੇ ਏਸ ਨੂੰ ਵੇਖਿਆ ਹੈ।

ਕੁਮਾਰ—ਮੇਰੇ ਅਤੇ ਫਤੇ ਸਿੰਘ ਦੇ ਬਿਨਾਂ ਹੋਰ ਕਿਸੇ ਨੇ ਏਹਨਾਂ ਨੂੰ ਨਹੀਂ ਵੇਖਿਆ, ਹਾਂ ਅਜ ਏਹ ਏਯਾਰ ਵੇਖ ਰਹੇ ਹਨ ॥

ਬਨ ਕੰਨਯਾਂ—ਇਕ ਵਾਰੀ ਏਹ (ਤੇਜ ਸਿੰਘ ਵਲ ਸੈਨਤ ਕਰਕੇ) ਮੈਂ ਨੂੰ ਮਿਲ ਗਏ ਹਨ, ਸ਼ਾਇਦ ਇਨਾਂ ਨੇ ਆਪ ਨੂੰ ਨਾ ਦਸਿਆ ਹੋਵੇਗਾ, ਕਿਉਂਕਿ ਮੈਂ ਸੌਂਹ ਪਾ ਦਿਤੀ ਸੀ।

ਏਹ ਸੁਣਕੇ ਕੁਮਾਰ ਨੇ ਤੇਜ ਸਿੰਘ ਵਲ ਦੇਖਿਆ, ਓਹਨਾਂ ਨੇ ਕਿਹਾ "ਹਾਂ ਏਹ ਓਸ ਵੇਲੇ ਦੀ ਗਲ ਹੈ ਜਦ ਤੁਸਾਂ ਮੈਨੂੰ ਕਿਹਾ ਸੀ ਕਿ ਅਜ ਕਲ ਤੁਹਾਡੀ ਏਯਾਰੀ ਵਿਚ ਉੱਲੀ ਲਗ ਗਏ ਹੈ"। ਤਦ ਮੈਂ ਯਤਨ ਕਰਕੇ ਏਹਨਾ ਦਾ ਪਤਾ ਲਾਯਾ ਸੀ, ਅਤੇ ਕਿਹਾ ਸੀ ਕਿ ਜਦ ਤਕ ਤੁਸੀਂ ਮੈਨੂੰ ਆਪਣਾ ਪੂਰਾ ਪਤਾ ਨ ਦਸੋਗੇ ਤਦ ਤਕ ਮੈ ਨਹੀਂ ਮੰਨਾਂਗਾ ਅਰ ਤੁਹਾਡਾ ਪਿਛਾ ਨ ਛਡਾਂਗਾ। ਜਦ ਏਨਾਂ ਨੇ ਕਿਹਾ ਸੀ ਕਿ ਇਕ ਦਿਨ ਓਹ ਆਵੇਗਾ ਕਿ ਚੰਦਰਕਾਂਤਾ ਅਤੇ ਮੈਂ ਕੁਮਾਰ ਦੀਆਂ ਕਹਾਵਾਂਗੀਆਂ, ਐਸ ਵੇਲੇ ਤੁਸੀ ਮੇਰਾ ਪਿਛਾ ਨਾ ਕਰੋ। ਨਹੀਂ ਤਾਂ ਸਾਡੇ ਕੰਮ ਵਿਚ ਹਰਜ ਹੋਵੇਗਾ। ਮੈਂ ਕਿਹਾ ਜੇ ਤੁਸੀਂ ਏਸ ਗਲ ਦੀ ਸੌਂਹ ਖਾਓ ਕਿ ਚੰਦ੍ਰਕਾਂਤਾ ਕੁਮਾਰ ਨੂੰ ਮਿਲੇਗੀ ਤਾਂ ਮੈਂ ਏਥੋਂ ਚਲਿਆ ਜਾਂਦਾ ਹਾਂ, ਏਹਨਾਂ ਨੇ ਕਿਹਾ ਤੁਸੀ ਭੀ ਸੌਂਹ ਖਾਓ ਕਿ ਅਜ ਦਾ ਹਾਲ ਤਦ ਤਕ ਕਿਸੇ ਨੂੰ ਨ ਦਸਾਂਗੇ ਕਿ ਜਦ ਤਕ ਮੇਰਾ ਤੇ ਕੁਮਾਰ ਦਾ ਸਾਹਮਣਾ ਨ ਹੋ ਜਾਵੇ ਛੇਕੜ ਏਸੇ ਗਲ ਤੇ ਦੋਹਾਂ ਨੇ ਸੌਂਹ ਖਾਧੀ, ਏਹੋ ਕਾਰਨ ਹੈ ਕਿ ਤੁਹਾਡੇ ਪੁਛਣ ਉਤੇ ਭੀ ਮੈਂ ਆਪਨੂੰ ਏਹ ਹਾਲ ਨਹੀਂ ਦਸਿਆ ਸੀ, ਅਜ ਏਹਨਾਂ ਦਾ ਅਤੇ ਆਪਦਾ ਸਾਹਮਣਾ ਚੰਗੀ ਤਰਾਂ ਹੋ ਗਿਆ ਹੈ, ਇਸ ਲਈ ਮੈਂ ਦਸ ਦਿਤਾ ਹੈ।

ਯੋਗੀ—(ਕੁਮਾਰ ਨੂੰ) ਵਛਾ ਤਾਂ ਏਸ ਕੰਨਯਾਂ ਨੂੰ ਤੁਹਾਡੇ ਅਰ ਏਯਾਰਾਂ ਦੇ ਬਿਨਾਂ ਹੋਰ ਕਿਸੇ ਨਹੀਂ ਵੇਖਿਆ, ਪਰ ਏਸ ਦਾ ਹਾਲ ਤਾਂ ਤੁਹਾਡੇ ਲਸ਼ਕਰ ਵਾਲੇ ਜਾਣਦੇ ਹ ਹੋਣਗੇ ਕਿ ਅਜ ਕਲ ਕੋਈ ਨਵੀਂ ਇਸਤ੍ਰੀ ਆਈ ਹੈ, ਜੋ ਕੁਮਾਰ ਦੀ ਸਹਾਇਤਾ ਕਰਦੀ ਹੈ ?

ਕੁਮਾਰ—ਨਹੀਂ ਇਨ੍ਹਾਂ ਦਾ ਹਾਲ ਹੋਰ ਕਿਸੇ ਨੂੰ ਮਲੂਮ ਨਹੀਂ; ਕਿਉਂਕਿ ਬਿਨਾਂ ਏਯਾਰ ਦੇ ਮੈਂ ਹੋਰ ਕਿਸੇ ਨੂੰ ਏਹਨਾਂ ਦਾ ਹਾਲ ਦਸਦਾ ਹੀ ਨਹੀਂ ਹੋਰ ਏਯਾਰ ਲੋਕ ਬਿਨਾਂ ਆਪਣੀ ਮੰਡਲੀ ਦੇ ਦੂਸਰੇ ਨੂੰ ਕਿਸੇ ਗਲ ਦਾ ਪਤਾ ਹੀ ਕਿਉਂ ਦੇਣਗੇ ? ਹਾਂ ਏਹਨਾਂ ਦੇ ਨਕਾਬ ਪੋਸ਼ ਸਵਾਰਾਂ ਨੂੰ ਸਾਡੇ ਲਸ਼ਕਰ ਵਾਲਿਆਂ ਨੇ ਕਈ ਵਾਰੀ ਵਖਿਆ ਹੈ ਅਤੇ ਇਨ੍ਹਾਂ ਦੀ ਚਿਠੀ ਲੈਕੇ ਜਦ ਕੋਈ ਸਾਡੇ ਪਾਸ ਗਿਆ ਹੋਵੇ, ਤਦ ਸਾਰੇ ਲਸ਼ਕਰ ਵਾਲਿਆਂ ਨੇ ਦੇਖਕੇ ਭਾਵੇਂ ਕੁਛ ਸਮਝਿਆ ਹੋਵੇ।

ਯੋਗੀ—ਇਸਦਾ ਕੋਈ ਹਰਜ ਨਹੀਂ, ਵਛਾ ਇਹ ਦਸੋ ਕਿ ਤੁਹਾਡੇ ਮੂੰਹੋਂ ਰਾਜਾ ਸੁਰੇਂਦਰ ਸਿੰਘ ਜਾਂ ਜੈ ਸਿੰਘ ਨੇ ਭੀ ਕੁਛ ਏਹਨਾਂ ਦਾ ਹਾਲ ਸੁਣਿਆ ਹੈ ?

ਕੁਮਾਰ—ਉਨਾਂ ਨੇ ਤਾਂ ਨਹੀਂ ਸੁਣਿਆਂ, ਹਾਂ ਤੇਜ ਸਿੰਘ ਦੇ ਪਿਤਾ ਜੀਤ ਸਿੰਘ ਨੂੰ ਮੈਂ ਏਹ ਸਾਰਾ ਹਾਲ ਦਸ ਦਿਤਾ ਸੀ ਸ਼ਾਇਦ ਉਨਾਂ ਨੇ ਮੇਰੇ ਪਿਤਾ ਨੂੰ ਦਸ ਦਿਤਾ ਹੋਵੇ।

ਯੋਗੀ—ਨਹੀਂ! ਜੀਤ ਸਿੰਘ ਏਹ ਹਾਲ ਕਦੇ ਆਪਦੇ ਪਿਤਾ ਨੂੰ ਨਹੀਂ ਦਸਣਗੇ, ਹੁਣ ਤੁਸੀ ਇਸ ਗਲ ਦਾ ਚੰਗੀ ਤਰਾਂ ਧਿਆਨ ਰਖੋ ਕਿ ਬਨ ਕੰਨਯਾਂ ਨੇ ਜੋ ਜੋ ਉਪਕਾਰ ਤੁਹਾਡੇ ਨਾਲ ਕੀਤੇ ਹਨ ਓਹ ਕਿਸੇ ਨੂੰ ਨ ਦਸਨੇ ॥

ਕੁਮਾਰ—ਮੈਂ ਕਿਸੇ ਨੂੰ ਨਹੀਂ ਦਸਾਂਗਾ ਪਰ ਏਹ ਦਸੋ

ਕਿ ਏਨਾਂ ਦਾ ਹਾਲ ਕਿਸੇ ਨੂੰ ਨਾਂ ਦਸਣ ਵਿਚ ਆਪਨੇ ਕੀ ਲਾਭ ਸੋਚਿਆ ਹੈ ? ਜੇਕਰ ਮੈਂ ਕਿਸੇ ਨੂੰ ਦਸਾਂਗਾ ਭੀ ਤਾਂ ਏਨਾਂ ਦੀ ਵਡਿਆਈ ਹੋਵੇਗੀ।

ਯੋਗੀ--ਤੁਹਾਡੇ ਵਿਚ ਭਾਵੇਂ ਵਡਿਆਈ ਹੋਵੇ ਪਰ ਜਦ ਏਸਦੇ ਮਾਤਾ ਪਿਤਾ ਸੁਣਨਗੇਤਾਂਉਨਾਂ ਨੂ ਕਿੰਨਾਕੁ ਦੁਖ ਹੋਵੇਗਾ ? ਕਿਉਂਕਿ ਇਕ ਵਡੇ ਘਰ ਦੀ ਕੰਨਯਾਂ ਦਾ ਪਰਾਏ ਮਰਦ ਨਾਲ ਮਿਲਣਾ ਚਿਠੀ ਪਤਰ ਭੇਜਣਾ ਵਿਆਹ ਦਾ ਸੁਨੇਹਾ ਭੇਜਣਾ ਕਿੰਨੀਕੁ ਭੈੜੀ ਗਲ ਹੈ ?

ਕੁਮਾਰ—ਹਾਂ ਏਹ ਤਾਂ ਠੀਕ ਹੈ, ਏਹਨਾਂ ਦੇ ਮਾਤਾ ਪਿਤਾ ਕੌਣ ਹਨ ਅਤੇ ਕਿਥੇ ਹਨ ?

ਯੋਗੀ—ਇਸਦਾ ਪਤਾ ਭੀ ਤੁਹਾਨੂ ਤਦ ਹੀ ਲਗੇਗਾ ਜਦ ਰਾਜਾ ਸੁਰੇਂਦਰ ਸਿੰਘ ਅਤੇ ਜੇ ਸਿੰਘ ਆਉਣਗੇ ਅਤੇ ਕੁਮਾਰੀ ਚੰਦ੍ਰਕਾਂਤਾ ਉਨਾਂ ਦੇ ਹਵਾਲੇ ਕਰ ਦਿਤੀ ਜਾਵੇਗੀ।

ਕੁਮਾਰ—ਤਾਂ ਮੈਨੂ ਆਗਯਾ ਦੇਵੋ ਕਿ ਮੈਂ ਹੁਣ ਜਾਕੇ ਉਨਾਂ ਨੂ ਲੈ ਆਵਾਂ।

ਯੋਗੀ—ਏਥੋਂ ਜਾਣਦਾ ਏਹ ਕੇਹੜਾ ਵੇਲਾ ਹੈ ? ਕੀ ਏਸ ਸ਼ਹਿਰਦੀ ਗਲ ਹੈ ? ਰਾਤ ਭਰ ਠਹਿਰੋ ਸਵੇਰੇ ਜਾਣਾ ਰਾਤ ਭੀ ਥੋੜੀ ਜੇਹੀ ਰਹਿ ਗਈ ਹੈ ਹੁਣ ਆਰਾਮ ਕਰੋ।

ਕੁਮਾਰ—ਹਛਾ ਜਿਵੇਂ ਆਗਯਾ॥

ਗਰਮੀ ਬਹੁਤ ਸੀ ਇਸ ਕਰਕੇ ਓਸੇ ਥਾਂ ਸੌਣਾਂ ਕੁਮਾਰ ਨੇ ਸ੍ਵੀਕਾਰ ਕੀਤਾ, ਓਹਨਾਂ ਸਭਨਾਂ ਦੇ ਸੌਣ ਲਈ ਪ੍ਰਬੰਧ ਝਟ ਪਟ ਯੋਗੀ ਜੀ ਦੇ ਹੁਕਮ ਅਨੁਸਾਰ ਹੋਗਿਆ। ਇਸਦੇ ਪਿਛੋਂ ਯੋਗੀ ਜੀ ਆਪਨੇ ਕਮਰੇ ਵਲ ਤੁਰ ਪਏ; ਅਤੇ ਬਨ ਕੰਨਯਾਂ ਭੀ ਇਕ ਪਾਸੇਚਲੀ ਗਈ॥

ਥੋੜ ਜਹੀ ਰਾਤ ਬਾਕੀ ਸੀ ਓਹ ਭੀ ਇਨਹਾਂ ਨੇ ਗਲਾਂ ਵਿਚ ਹੀ ਬਿਤਾਈ ਅਜੇ ਸੂਰਜ ਨਹੀਂ ਨਿਕਲਿਆ ਸੀ। ਜੋਗੀ ਜੀ ਫੇਰ ਕਲੇ ਕਮਾਰ ਪਾਸ ਆ ਪਹੁਚੇ, ਅਰ ਬੋਲੇ ਕਿ ਰਾਤ ਮੈਂ ਇਕ ਗਲ ਕਹਿਣੀ ਭੁਲ ਗਿਆ ਹਾਂ; ਸੋ ਹੁਣ ਜਿਤਾ ਦੇਂਦਾ ਹਾਂ। ਜਦ ਮਹਾਰਾਜ ਜੈ ਸਿੰਘ ਏਸ ਖੋਹ ਵਿਚ ਆਉਣ ਲਈ ਤਿਆਰ ਹੋ ਜਾਵਣ ਸਗੋਂ ਤੁਹਾਡੇ ਪਿਤਾ ਅਤੇ ਜੈਸਿੰਘ ਦੋਵੇਂ ਕਠੇ ਏਸ ਖੋਹ ਦੇ ਬੂਹੇ ਤਕ ਆ ਜਾਣ ਤਦ ਤੁਸੀ ਉਨ੍ਹਾਂ ਨੂ ਬਾਹਰ ਹੀ ਛਡਕੇ ਆਪਣੇ ਏਯਾਰਾਂ ਨੂ ਨਾਲ ਲੈਕੇ ਸਾਨੂੰ ਮਿਲ ਜਾਣਾ; ਤਦ ਓਨਾ ਨੂ ਏਥੇ ਲਿਆਉਣਾ, ਹੁਣ ਏਥੋਂ ਇਸ਼ਨਾਨ ਪੂਜ਼ਾ ਤੋਂ ਨਿਸਚਿੰਤ ਹੋਕੇ ਜਾਓ। ਕੁਮਾਰ ਨੇ ਏਸੇ ਤਰਾਂ ਕੀਤਾ ਪਰ ਯੋਗੀ ਜੀ ਦੀ ਛੇਕੜਲੀ ਗਲ ਨਾਲ ਏਨਾਂ ਨੂੰ ਹੋਰ ਭੀ ਵਧੇਰੇ ਅਚੰਭਾ ਹੋਯਾ ਕਿ ਯੋਗੀ ਜੀ ਨੇ ਸਾਨੂੰ ਕਿਉਂ ਪਹਿਲਾਂ ਸਦਿਆ ਹੈ!

ਕੁਛ ਭੋਜਨ ਦਾ ਭੀ ਪ੍ਰਬੰਧ ਹੋਗਿਆ ਕੁਮਾਰ ਅਤੇ ਉਨ੍ਹਾਂ ਦੇ ਏਯਾਰਾਂ ਨੂ ਖੁਵਾ ਪਿਆਕੇ ਯੋਗੀ ਜੀ ਨੇ ਵਿਦਾ ਕਰ ਦਿਤਾ।

ਦੂਜੀ ਵਾਰ ਲਿਖਣ ਦੀ ਕੋਈ ਲੋੜ ਨਹੀਂ ਖੋਹ ਵਿਚ ਭੌਂਦੇ ਫਿਰਦ ਕੌਰ ਬੀਰੇਂਦਰ ਸਿੰਘ ਅਤੇ ਉਨ੍ਹਾਂ ਦੇ ਏਯਾਰ ਜਿਸ ਤਰਾਂ ਏਥੇ ਆਏ ਸਨ, ਉਸੇ ਤਰਾਂ ਇਕ ਬਾਗ ਵਿਚੋ ਦੂਸਰੇ ਅਰ ਦੂਸਰੇ ਵਿਚੋ ਤੀਸਰੇ ਵਿਚ ਹੁੰਦੇ ਹੋਏ ਏਹ ਲੋਕ ਖੋਹ ਦੇ ਬਾਹਰ ਹੋ ਗਏ ਅਰ ਇਕ ਸੰਘਣ ਬ੍ਰਿਛ ਹੇਠਾਂ ਬਠਾਕੇ ਦੇਵੀ ਸਿੰਘ ਕੁਮਾਰ ਲਈ ਘੋੜਾ ਲੈਣ ਨੌਗੜ੍ਹ ਚਲੇ ਗਏ।

ਥੋੜਾ ਦਿਨ ਬਾਕੀ ਸੀ ਜਦ ਦੇਵੀ ਸਿੰਘ ਜੀ ਘੋੜਾ ਲੈਕੇ ਕੁਮਾਰ ਪਾਸ ਆਏ ਜਿਸ ਤੇ ਸਵਾਰ ਹੋਕੇ ਕੁਮਾਰ ਏਯਾਰਾਂ ਨੂ ਨਾਲ ਲੈਕੇ ਬਿਜੈ ਗੜ੍ਹ ਵਲ ਤੁਰ ਪਏ।

ਨੌਗੜ ਪਹੁੰਚਕੇ ਕੁਮਾਰ ਆਪਣੇ ਪਿਤਾ ਨੂੰ ਮਿਲੇ ਇਸ ਦੇ ਪਿਛੋਂ ਮਹਿਲ ਵਿਚ ਆਕੇ ਆਪਣੀ ਮਾਤਾ ਨੂੰ ਪ੍ਰਣਾਮ ਕੀਤਾ, ਆਪਣਾ ਕੁਝ ਹਾਲ ਕਿਸੇ ਨੂੰ ਨ ਦਸਿਆ । ਹਾਂ ਨੌਗੜ ਵਿਚੋਂ ਪੱਨਾ ਲਾਲ ਆਦਿਕ ਦੀ ਜ਼ਬਾਨੀ ਓਹਾਂ ਨੂੰ ਏਹ ਪਤਾ ਲਗਾ ਕਿ ਕੋਈ ਜ਼ਾਲਮ ਖਾਂ ਨਾਮੀ ਸਾਡਾ ਨਵਾਂ ਵੈਰੀ ਜੰਮਿਆ ਹੈ, ਜਿਸਨੇ ਬਿਜੇ ਗੜ੍ਹ ਵਿਚ ਕਈ ਘਾਤ (ਖੂਨ) ਕੀਤੇ ਹਨ, ਅਰ ਓਥਾਂ ਦੀ ਪਰਜਾ ਉਸਦੇ ਨਾਉਂ ਤਾਂ ਕੰਬ ਰਹੀ ਹੈ, ਪੰਡਿਤ ਬਦਰੀ ਨਾਥ ਜੀ ਉਸਨੂੰ ਫੜਨ ਗਏ ਹਨ। ਓਨਾਂ ਦੇ ਜਾਣ ਦੇ ਪਿਛੋਂ ਏਹ ਭੀ ਖ਼ਬਰ ਲਗੀ ਹੈ ਕਿ ਇਕ ਆਫਤ ਖਾਂ ਨਾਮੀ ਦੂਸਰਾ ਭੀ ਜੰਮਿਆ ਹੈ, ਜਿਸਨੇ ਏਸ ਗਲ ਦਾ ਵਿਗਯਾਪਨ ਦੇ ਦਿਤਾ ਹੈ ਕਿ ਫਲਾਣੇ ਦਿਨ ਬਦਰੀਨਾਥ ਦਾ ਸਿਰ ਲੈਕੇ ਮਹਿਲ ਵਿਚ ਪਹੁਚਾਂਗਾ ਦੇਖੀਏ ਮੈਨੂੰ ਕੌਣ ਫੜਦਾ ਹੈ ?

ਏਨਾਂ ਸਾਰੀਆਂ ਗੱਲਾਂ ਨੂੰ ਸੁਣਕੇ ਕੁਮਾਰ, ਤੇਜ ਸਿੰਘ ਦੇਵੀ ਸਿੰਘ ਅਤੇ ਜੋਤਸ਼ੀ ਜੀ ਬਹੁਤ ਘਬਰਾਏ ਅਰ ਸੋਚਣ ਲਗੇ ਕਿ ਜਿਸਤਰਾਂ ਹੋਵੇ ਛੇਤੀਹੀ ਬਿਜੈ ਗੜ ਪਹੁਚਣਾ ਚਾਹੀਦਾ ਹੈ ਕਿਉਂਕਿ ਜੇ ਅਜੇਹੇ ਸਮੇਂ ਓਥੇ ਪਹੁਚਕੇ ਮਹਾਰਾਜ ਜੈ ਸਿੰਘ ਦੀ ਸਹਾਯਤਾ ਨਾ ਕਰਾਂਗੇ ਅਰ ਓਨਾਂ ਦੁਸ਼ਟਾ ਦੇ ਹਥੋਂ ਓਥੋਂ ਦੀ ਪਰਜਾ ਨੂੰ ਨ ਬਚਾਵਾਂਗੇ, ਤਾ ਕੁਮਾਰੀ ਚੰਦ੍ਰਕਾਂਤਾ ਨੂੰ ਸਦਾ ਲਈ ਮੇਹਣਾ ਦੇਣ ਦੀ ਥਾਂ ਮਿਲ ਜਾਵਗੀ ਅਰ ਅਸੀ ਓਸਦੇ ਸਾਮਣੇ ਮੂੰਹ ਦਿਖਾਂਉਣ ਜੋਗ ਨ ਰਹਾਂਗੇ ॥

ਇਸਦੇ ਪਿਛੋਂ ਏਹ ਭੀ ਪਤਾ ਲਗਾ ਕਿ ਜੀਤ ਸਿੰਘ ਜੀ ੧੫ ਦਿਨਾਂ ਦੀ ਛੁਟੀ ਲੈਕੇ ਕਿਤ ਗਏ ਹਨ, ਏਸ ਖਬਰ ਨੇ ਤੇਜ ਸਿੰਘ ਨੂੰ ਹੈਰਾਨ ਕਰ ਦਿਤਾ, ਓਹ ਏਸ ਸੋਚ ਵਿਚ ਪੈ ਗਏ ਕਿ ਉਨਾਂ ਦੇ ਪਿਤਾ ਕਿਥੇ ਗਏ ਹਨ, ਕਿਉਂਕਿ ਉਨਹਾਂ ਦੀ

ਬਤੋ ਦਰੀ ਵਿਚ ਕਿਤ ਕਈ ਕੰਮ ਨਹੀਂ ਸੀ ਜਿਥੇ ਜਾਂਦੇ ਏਸ ਬਹਾਨੇ ਨਾਲ ਛੁਟੀ ਲੈਕੇ ਓਹ ਕਿਉਂ ਗਏ ਹਨ ?

ਤੇਜ ਸਿੰਘ ਨੇ ਘਰ ਜ ਕੇ ਆਪਣੀ ਮਾਂ ਨੂੰ ਪੁਛਿਆ ਕਿ ਮੇਰੇ ਪਿਤਾ ਜੀ ਕਿਥੇ ਗਏ ਹਨ ? ਜਿਸਦੇ ਉਤਰ ਵਿਚ ਉਸ ਵਿਚਾਰੀ ਨੇ ਕਿਹਾ ਕਿ ਬੇਟਾ! ਕੀ ਏਯਾਰਾਂ ਦੇ ਘਰਾਂ ਦੀਆਂ ਇਸਤ੍ਰੀਆਂ ਇਸ ਯੋਗ ਹਨ ਕਿ ਓਹ ਆਪਣਾ ਪੂਰਾ ੨ ਹਾਲ ਦਸ ਦਿਤਾ ਕਰਨ ?

ਏਨਾਂ ਸੁਣਦਿਆਂ ਹੀ ਤੇਜ ਸਿੰਘ ਚੁਪ ਹੋ ਗਏ, ਦੂਸਰੇ ਦਿਨ ਮਹਾਰਾਜ ਸੁਰੇਂਦਰ ਸਿੰਘ ਦੇ ਪੁਛਣ ਅਤੇ ਤੇਜ ਸਿੰਘ ਨੇ ਏਨਾਂ ਕਿਹਾ ਕਿ ਅਸੀ ਕੁਮਾਰੀ ਚੰਦ੍ਰਕਾਂਤਾ ਨੂ ਢੂਡਨ ਖੋਹ ਵਿਚ ਗਏ ਸਾਂ ਓਥੇ ਇਕ ਯੋਗੀ ਜੀ ਮਿਲੇ ਸਨ ਜਿਨਾਂ ਨੇ ਕਿਹਾ ਸੀ ਕਿ ਜੇਕਰ ਮਹਾਰਾਜ ਜੇ ਸਿੰਘ ਅਤੇ ਸੁਰੇਂਦਰ ਸਿੰਘ ਨੂੰ ਲੈਕੇ ਏਥੇ ਆਓ ਤਾਂ ਮੈਂ ਕੁਮਾਰੀ ਚੰਦ੍ਰਕਾਂਤਾ ਨੂੰ ਲਿਆਕੇ ਉਸਦੇ ਪਿਤਾ ਦੇ ਹਵਾਲੇ ਕਰ ਦੇਵਾਂਗਾ, ਏਸੇ ਕਰਕੇ ਅਸੀ ਆਪਨੂੰ ਅਤੇ ਮਹਾਰਾਜ ਜੈ ਸਿੰਘ ਨੂ ਲੈਣ ਆਏ ਹਾਂ।

ਰਾਜਾਂ ਸੁਰੇਂਦਰ ਸਿੰਘ ਨੇ ਪ੍ਰਸੰਨ ਹੋਕੇ ਕਿਹਾ ਅਸੀ ਹੁਣੇ ਤੁਰਨ ਨੂੰ ਤਿਆਰ ਹਾਂ, ਪਰ ਮਹਾਰਾਜ ਜੈ ਸਿੰਘ ਇਕ ਅਜੇਹੀ ਵਿਪਤਾ ਵਿਚ ਫਸ ਗਏ ਹਨ ਹਨ, ਕਿ ਕੁਛ ਕਹਿ ਨਹੀਂ ਸਕਦੇ, ਪੰਡਿਤ ਬਦ੍ਰੀ ਨਾਥ ਓਥੇ ਗਿਆ ਹੈ ਦੇਖੀ ਏਕੀ ਬਣਦਾ ਹੈ, ਤੁਸਾਂ ਭੀ ਤਾਂ ਓਥੋਂ ਦਾ ਹਾਲ ਸੁਣਿਆਂ ਹੋਵੇਗਾ ?

ਤੇਜ—ਮੈਂ ਸਭ ਹਾਲ ਸੁਣ ਚੁਕਾ ਹਾਂ, ਸਾਨੂੰ ਭੀ ਓਥੇ ਪਹੁਚਕੇ ਸਹਾਇਤਾ ਕਰਨੀ ਚਾਹੀਦੀ ਹੈ।

ਸੁਰੇਂਦਰ—ਮੈਂ ਆਪ ਏਹ ਕਹਿਣ ਵਾਲਾ ਸਾਂ, ਕੁਮਾਰ ਦੀ ਕੀ ਸਲਾਹ ਹੈ ਏਹ ਜਾਣਗੇ ਕਿ ਨਹੀਂ ?

ਤੇਜ਼-ਆਪ ਚੰਗੀ ਤਰਾਂ ਜਾਣਦੇ ਹੋ ਕਿ ਕੁਮਾਰ ਕਾਲ ਪਾਸੋਂ ਵੀ ਡਰਨ ਵਾਲੇ ਨਹੀਂ, ਓਹ ਜ਼ਾਲਮ ਖਾਂ ਕੀ ਚੀਜ਼ ਹੈ।

ਸੁਰੇਂਦਰ—ਏਹ ਠੀਕ ਹੈ ਪਰ ਕਿਸੇ ਬੀਰ ਪੁਰਸ਼ ਦਾ ਸਾਮਣਾ ਕਰਨਾ ਸਾਡਾ ਧਰਮ ਹੈ ਅਤੇ ਚੋਰ ਉਚਕੇ ਡਾਕੂਆਂ ਜਾਂ ਏਯਾਰਾਂ ਦਾ ਸਾਮਣਾ ਕਰਨਾ ਤੁਹਾਡਾ ਕੰਮ ਹੈ, ਕੀ ਜਾਣੀਏ ਓਹ ਲੁਕ ਕੇ ਕੁਮਾਰ ਦਾ ਘਾਤ ਕਰ ਦੇਣ।

ਤੇਜ—ਏਹ ਠੀਕ ਹੈ ਕਿ ਬਹਾਦਰਾਂ ਨਾਲ ਲੜਨਾ ਕੁਮਾਰ ਦਾ ਕੰਮ ਹੈ, ਪਰ ਦੁਸ਼ਟ ਚੋਰ ਡਾਕੂ ਜਾਂ ਕਿਸੇ ਹੋਰ ਦੀ ਕੀ ਮਜਾਲ ਹੈ ਜੋ ਸਾਡੇ ਹੁੰਦਿਆਂ ਕੁਮਾਰ ਦਾ ਵਾਲ ਭੀ ਵਿੰਗਾ ਕਰ ਜਾਵੇ।

ਸੁਰੇਂਦਰ—ਅਸੀ ਤਾਂ ਨਾਮ ਦੇ ਅਗੇ ਹੋਰ ਕੋਈ ਚੀਜ ਹੀ ਨਹੀਂ ਸਮਝਦੇ ਪਰ ਦੁਸ਼ਟਾਂ ਤੋਂ ਬਚੇ ਰਹਿਣਾ ਭੀ ਧਰਮ ਹੈ ਇਸਦੇ ਬਿਨਾ ਕੁਮਾਰ ਦੇ ਓਥੇ ਗਏ ਬਾਝੋਂ ਕੋਈ ਹਰਜ ਭੀ ਨਹੀਂ ਹੈ, ਇਸ ਲਈ ਤੁਸੀ ਜਾਓ ਅਤੇ ਉਨਾਂ ਦੀ ਸਹਾਇਤਾ ਕਰੋ, ਜਦ ਜ਼ਾਲਮ ਖਾਂ ਫੜਿਆ ਜਾਵੇ ਤਾਂ ਮਹਾਰਾਜ ਨੂੰ ਸਾਰੀ ਗਲ ਸੁਣਾਕੇ ਏਥੇ ਲੈ ਆਓ, ਫੇਰ ਅਸੀ ਭੀ ਨਾਲ ਹੀ ਖੋਹ ਵਿਚ ਚਲਾਂਗੇ।

ਰਾਜਾ ਸੁਰੇਂਦਰ ਸਿੰਘ ਦੀ ਮਰਜੀ ਇਸ ਵੇਲੇ ਕੁਮਾਰ ਨੂੰ ਵਿਜੈਗੜ੍ਹ ਭੇਜਣ ਦੀ ਨਹੀਂ ਹੈ, ਅਰ ਰਾਜੇ ਨਾਲ ਬਹੁਤੀ ਜਿਦ ਕਰਨੀ ਮਾੜੀ ਹੈ, ਏਹ ਸੋਚਕੇ ਤੇਜ ਸਿੰਘ ਜੋ ਚੁਪ ਹੋ ਰਹੇ ਕਲੇ ਜਾਣ ਲਈ ਮਹਾਰਾਜ ਪਾਸੋਂ ਆਗਯਾ ਅਤੇ ਉਨ੍ਹਾਂ ਦੇ ਹਥ ਦੀ ਚਿਠੀ ਲੈਕੇ ਵਿਜੈਗੜ੍ਹ ਵਲ ਤੁਰ ਪਏ।

ਕੁਝ ਦੂਰ ਜਾਕੇ ਦੁਪੈਹਰ ਦੀ ਧੁਪ ਇਕ ਬ੍ਰਿਛਾਂ ਦੇ ਝੁੰਡ ਵਿਚ ਬਿਤਾਕੇ ਠੰਢੇ ਹੋਏ ਫੇਰ ਤੁਰ ਪਏ, ਵਿਜਗੜ੍ਹ

[illegible] ਮਹਿਲ ਵਿਚ ਠੀਕ ਅਧੀ ਰਾਤ ਨੂੰ ਉਸ ਵੇਲੇ ਪਹੁੰਚੇ ਜਿਸ ਵੇਲੇ ਓਥੇ ਬਹੁਤ ਸਾਰੇ ਬਹਾਦਰਾਂ ਦੀ ਭੀੜ ਲਗੀ ਹੋਈ ਸੀ ਹਰੇਕ ਮਨੁਖ ਚੁਕੰਨਾ ਹੋਕੇ ਚੌਂਹੀ ਪਾਸੀਂ ਵੇਖ ਰਿਹਾ ਸੀ, ਅਤੇ ਅਚਾਨਕ ਪੂਰਬ ਵਾਲੇ ਪਾਸਿਓਂ ਛਤ ਉਤੋਂ ਦੋ ਆਦਮੀ ਧੜਾ ਧੜ ਛਾਲਾਂ ਮਾਰਕੇ ਭੀੜ ਦੇ ਵਿਚ ਆ ਖਲੋਤੇ ਸਨ, ਜਿਨਾਂ ਦੇ ਅਗੇ ੨ ਅਫਤ ਖਾਂ ਬਦਰੀ ਨਾਥ ਦਾ ਸਿਰ ਲਈ ਖਲੋਤਾ ਸੀ।

ਤੇਜ ਸਿੰਘ ਨੂੰ ਅਜੇ ਤਕ ਕਿਸੇ ਨੇ ਨਹੀਂ ਵੇਖਿਆ ਸੀ ਇਸ ਵਲ ਉਨ੍ਹਾਂ ਨੇ ਕੜਕ ਕੇ ਕਿਹਾ "ਫੜੋ ਇਸ ਦੁਸ਼ਟ ਨੂੰ ਵੇਖਦੇ ਕੀ ਹੋ ?' ਇਨਾਂ ਕਹਿਕੇ ਆਪ ਭੀ ਕਮੰਦ ਉਨਾਂ ਵਲ ਸੁਟੀ ਤਦ ਤਕ ਬਹੁਤ ਸਾਰੇ ਆਦਮੀ ਓਨਾਂ ਵਲ ਝੁਕ ਪਏ ਉਨਾਂ ਲੋਕਾਂ ਦੇ ਹਥ ਵਿਚ ਜੇਹੜੇ ਗੋਲੇ ਸਨ ਉਹ ਉਨਾਂ ਨੇ ਜ਼ੋਰ ਨਾਲ ਧਰਤ ਉਤੇ ਸੁਟੇ ਪਰ ਕੁਝ ਨਹੀਂ ਓਥੇ ਤਾਂ ਕੰਮ ਹੀ ਠੰਢਾ ਪੈ ਚੁਕਾ ਸੀ, ਕੁਝ ਨ ਹੋ ਸਕਿਆ, ਸਾਰੇ ਦੇ ਸਾਰੇ ਫੜੇ ਗਏ।

ਹੁਣ ਤੇਜ ਸਿੰਘ ਨੂੰ ਸਭਨਾਂ ਨੇ ਵੇਖਿਆ, ਆਫਤ ਖਾਂ ਨੇ ਭੀ 'ਇਨਾਂ ਵਲ ਦੇਖਕੇ ਕਿਹਾ "ਤੇਜ ਮਮਝ ਬਦਰੀ" ਇਨਾਂ ਸੁਣਦਿਆਂ ਹੀ ਤੇਜ ਸਿੰਘ ਨੇ ਆਫਤ ਖਾਂ ਦਾ ਹਥ ਫੜਕੇ ਇਕ ਪਾਸੇ ਕਰ ਲਿਆ ਹਥ ਪੈਰ ਖੋਲ ਗਲ ਨਾਲ ਲਾਇਆ ਸਾਰੇ ਰੌਲਾ ਪਾਉਣ ਲਗ ਪਏ, ਹਾਂ! ਹਾਂ!! ਹਾਂ!!! ਏਹ ਕੀ ਕਰਦੇ ਹੋ ਏਹੋ ਤਾਂ ਵਡਾ ਭਾਰਾ ਦੁਸ਼ਟ ਹੈ, ਇਸੇ ਨੇ ਤਾਂ ਬਦਰੀ ਨਾਥ ਨੂੰ ਮਾਰਿਆ ਹੈ, ਵੇਖੋ ਇਸੇ ਦੇ ਹਥ ਵਿਚ ਵਿਚਾਰੇ ਬਦਰੀ ਨਾਥ ਦਾ ਸਿਰ ਹੈ, ਤੁਹਾਨੂੰ ਕੀ ਹੋਗਿਆਂ ਹੈ ਜੋ ਉਸਦੇ ਨਾਲ ਭਲਾ ਕਰਦੇ ਹੋ।

ਤੇਜ ਸਿੰਘ ਨੇ ਘੁਰਕ ਕੇ ਕਿਹਾ ਚੁਪ ਰਹੋ ਕੁਝ ਖਬਰ ਹੈ ਕਿ ਏਹ ਕੌਣ ਹੈ? ਬਦ੍ਰੀ ਨਾਥ ਦਾ ਮਾਰਨਾ ਕੋਈ ਖੇਡ ਹੋਗਿਆ।

ਤੇਜ ਸਿੰਘ ਦੀ ਇਜ਼ਤ ਨੂੰ ਸਭ ਜਾਣਦੇ ਸਨ ਕਿਸੇ ਦੀ ਮਜਾਲ ਨਹੀਂ ਸੀ ਜੋ ਉਨਾਂ ਦੀ ਗਲ ਟੋਕਦਾ, ਆਫਤ ਖਾਂ ਨੂੰ ਉਨਾਂ ਦੇ ਹਵਾਲ ਕਰਨਾ ਹੀ ਪਿਆ, ਬਾਕੀ ਪੰਜ ਆਦਮੀਆਂ ਨੂੰ ਚੰਗੀ ਤਰਾਂ ਬੰਨ੍ਹ ਲਿਆ।

ਆਫਤ ਖਾਂ ਦਾ ਹਥ ਭੀ ਤੇਜ ਸਿੰਘ ਨੇ ਫੜ ਦਿਤਾ ਅਰ ਨਾਲ ਲੈਕੇ ਮਹਾਰਾਜ ਜੈ ਸਿੰਘ ਵਲ ਗਏ ਦੋਹੀਂ ਪਾਸੀਂ ਧੁੰਮ ਪੈ ਗਈ ਹੋਈ ਸੀ, ਜ਼ਾਲਮ ਖਾਂ ਅਤੇ ਉਸਦੇ ਸਾਥੀਆਂ ਦੇ ਫੜੇ ਜਾਣ ਤੇ ਭੀ ਲੋਕ ਡਰ ਨਾਲ ਕੰਬ ਰਹੇ ਸਨ, ਮਹਾਰਾਜ ਭੀ ਦੂਰ ਖਲੋਤੇ ਏਹ ਤਮਾਸ਼ਾ ਵੇਖ ਰਹੇ ਸਨ, ਤੇਜ ਸਿੰਘ ਦੇ ਨਾਲ ਆਫਤ ਖਾਂ ਨੂੰ ਆਪਣੇ ਵਲ ਆਉਂਦਾ ਵੇਖਕ ਘਬਰਾ ਗਏ, ਮਯਾਨ ਵਿਚੋਂ ਤਲਵਾਰ ਖਿਚ ਲਈ ਤੇਜ ਸਿੰਘ ਨੇ ਕਿਹਾ ਘਬਰਾਓ ਨ ਅਸੀਂ ਦੋਵੇਂ ਆਪਦੇ ਵੈਰੀ ਨਹੀਂ ਹਾਂ ਇਹ ਜੋ ਮੇਰੇ ਨਾਲ ਹੈ ਜਿਸਨੂੰ ਤੁਸੀ ਕੁਛ ਹੋਰ ਸਮਝੀ ਬੈਠੇ ਹੋ ਵਾਸਤਵ ਵਿਚ ਬਦ੍ਰੀ ਨਾਥ ਹੈ। ਏਹ ਕਹਿਕੇ ਆਫਤ ਖਾਂ ਦੀ ਦਾਹੜੀ ਫੜਕੇ ਇਕ ਝੋਕਾ ਦਿਤਾ ਜਿਸ ਨਾਲ ਕੁਝ ੨ ਬਦਰੀ ਨਾਥ ਪਛਾਨਿਆਂ ਗਿਆ।

ਹੁਣ ਮਹਾਰਾਜ ਜੈ ਸਿੰਘ ਦਾ ਜੀ ਟਿਕਾਣੇ ਹੋਯਾ ਪੁਛਿਆ ਬਦਰੀ ਨਾਥ ਜੀ ਏਨਾਂ ਦੇ ਨਾਲ ਕਿਉਂ ਆਏ ਹਨ?

ਬਦ੍ਰੀ—ਮਹਾਰਾਜ ਜੇ ਕਰ ਮੈਂ ਏਨਾਂ ਦਾ ਸਾਥੀ ਨ ਹੁੰਦਾ ਤਾਂ ਏਨਾਂ ਨੂੰ ਏਥੋਂ ਤਕ ਲਿਆਕੇ ਕੌਣ ਫੜਾਉਂਦਾ?

ਮਹਾ:—ਤੁਹਾਡੇ ਹਥ ਵਿਚ ਏਹ ਸਿਰ ਕਿਸਦਾ ਲਟਕ ਰਿਹਾ ਸੀ?

ਬਦਰੀ ਨਾਥ-ਮੌਮਦਾ, ਬਿਲਕੁਲ ਬਨਾਉਟੀ ॥

ਹੁਣ ਤਾਂ ਧੁੰਮ ਮਚ ਗਈ ਕਿ ਜ਼ਾਲਮ ਖਾਂਨੂੰ ਬਦਰੀਨਾਥ ਨੇ ਫੜਾਯਾ ਹੈ, ਏਨਾਂ ਦੇ ਗਿਰਦੇ ਭੀੜ ਲਗ ਗਈ, ਇਕ ਉਤੇ ਇਕ ਡਿਗਦਾ ਸੀ, ਬੜੀ ਹ ਕਠਨਾਈ ਨਾਲ ਬਦਰੀ ਨਾਥ ਨੂੰ ਉਸ ਭੀੜ ਵਿਚੋਂ ਕਢਿਆ। ਜ਼ਾਲਮ ਖਾਂ ਆਦਿਕ ਨੂੰ ਭੀ ਪਤਾ ਲਗ ਗਿਆ ਕਿ ਆਫਤ ਖਾਂ ਜੀ ਬਦਰੀ ਨਾਥ ਕ੍ਰਿਪਾ ਨਿਧਾਨ ਹੀ ਸਨ, ਜਿਨਾਂ ਨੇ ਸਾਨੂੰ ਏਹ ਧੋਖਾ ਦੇਕੇ ਲਿਆ ਫਸਾਯਾ ਹੈ, ਪਰ ਇਸ ਵੇਲੇ ਕੀ ਕਰ ਸਕਦੇ ਸਨ ? ਹਥ ਪੈਰ ਸਭਨ ਦੇ ਬਧੇ ਹੋਏ ਸਨ ਕੁਛ ਜ਼ੋਰ ਨਹੀਂ ਚਲ ਸਕਦਾ ਸੀ,ਲਾਚਾਰ ਹੋਕੇ ਬਦਰੀ ਨਾਥ ਨੂ ਗਾਲਾਂ ਕੱਢਨ ਲਗ ਪਏ "ਸਚ ਹੈ ਜਦ ਆਦਮੀ ਦੀ ਜਾਨ ਤੇ ਆ ਬਣਦੀ ਹੈ ਤਾਂ ਜੋ ਉਸਦੇ ਮਨ ਵਿਚ ਆਉਂਦਾ ਸੋ ਬਕਦਾ ਹੈ ॥"

ਬਦਰੀ ਨਾਥ ਨੇ ਓਨਾਂ ਦੀਆਂ ਗਲਾਂ ਦਾ ਕੁਛ ਧਿਆਨ ਨਾ ਕੀਤਾਂ ਸਗੋ, ਓਨਾਂ ਵਲ ਦੇਖਕੇ ਹਸ ਪਏ ਓਨਾਂ ਦੇ ਨਾਲ ਹੀ ਬਹੁਤ ਸਾਰੇ ਆਦਮੀ ਸਗੋਂ ਮਹਾਰਾਜ ਭੀ ਹਸ ਪਏ ॥

ਮਹਾਰਾਜ ਦੇ ਹੁਕਮਨਾਲ ਸਭ ਆਦਮੀ ਮਹਿਲੋਂ ਬਾਹਰ ਭੇਜੇ ਗਏ, ਕੇਵਲ ਥੋੜੇ ਜੇਹੇ ਸਰਦਾਰ ਲੋਕ ਹੀ ਰਹਿ ਗਏ ਅਰ ਮਹਲ ਦੇ ਅੰਦਰ ਹੀ ਹਥ ਪੈਰ ਬੰਨਕੇ ਇਕ ਕੋਠੜੀ ਵਿਚ ਜ਼ਾਲਮ ਖਾਂ ਅਤੇ ਉਸਦੇ ਸਾਥੀ ਬੰਦ ਕੀਤੇ ਗਏ । ਅਤੇ ਪਾਨੀ ਮੰਗਵਾਕੇ ਬਦਰੀਨਾਥ ਦਾ ਮੂੰਹ ਧੁਵਾਯਾ ਇਸਦੇ ਪਿਛੋਂ ਦੀਵਾਨ ਖਾਨੇ ਵਿਚ ਬੈਠਕੇ ਜ਼ਾਲਮ ਖਾਂ ਆਦਿਕ ਦੇ ਫੜਨ ਦਾ ਹਾਲ ਬਦਰੀ ਨਾਥ ਜੀ ਪਾਸੋਂ ਪੁਛਣ ਲਗੇ, ਜਿਸਦੇ ਸੁਨਣ ਲਈ ਤੇਜ ਸਿੰਘ ਜੀ ਵੀ ਵਿਆਕੁਲ ਹੋ ਰਹ ਸਨ।

ਬਦਰੀਨਾਥ ਨੇ ਕਿਹਾ ਮਹਾਰਾਜ ਉਸ ਦੁਸ਼ਟ ਜ਼ਾਲਮ ਖਾਂ

ਨੂੰ ਮਿਲਣ ਲਈ ਪਹਿਲਾ ਢੰਗ ਮੈਂ ਇਹ ਕੀਤਾ ਕਿ ਆਪਣਾ ਨਾਉਂ ਆਫਤ ਖਾਂ ਰਖਕੇ ਵਿਗਜਾਪਨ ਦੇ ਦਿਤ ਅਰ ਆਪਣੇ ਮਿਲਨ ਦਾ ਠਿਕਾਨਾ ਅਜੇਹੀ ਬੋਲੀ ਵਿਚ ਲਿਖਿਆ ਕਿ ਸਵਾਏ ਉਨਾਂ ਦੇ ਜਾਂ ਏਯਾਰਾਂ ਦੇ ਹੋਰ ਕਿਸੇ ਦੀ ਸਮਝ ਵਿਚ ਨਾ ਆਵੇ, ਇਹ ਤਾਂ ਮੈਂ ਜਾਣਦਾ ਹੀ ਸਾਂ ਕਿ ਇਸ ਵੇਲੇ ਏਥੇ ਕੋਈ ਏਯਾਰ ਨਹੀਂ ਹੈ ਜੋ ਮੇਰੀ ਇਸ ਲਿਖਤ ਨੂੰ ਸਮਝੇਗਾ ॥

ਮਹਾਂ:—ਹਾਂ ਠੀਕ ਹੈ ਤੁਸੀ ਆਪਣੇ ਮਿਲਣ ਦਾ ਟਿਕਾਣਾ "ਟੇਟੀ ਚੋਟ." ਲਿਖਿਆ ਸੀ ਇਸਦਾ ਅਰਥ ਹੈ ?

ਬਦਰੀ—ਏਯਾਰੀ ਬੋਲੀ ਵਿਚ 'ਟੇਟੀ ਚੋਟੀ' ਭਿਆਨਕ ਨਾਲੇ ਨੂੰ ਕਹਿੰਦੇ ਹਨ ।

ਇਸ ਦੇ ਪਿਛੋਂ ਬਦਰੀ ਨਾਥ ਨੇ ਜ਼ਾਲਮ ਖਾਂ ਨੂੰ ਮਿਲਣ ਅਤੇ ਗੋਲ ਤਮਾਸ਼ਾ ਦਿਖਾਕੇ ਧੋਖੇ ਦੇ ਵੇਲੇ ਉਨਾਂ ਦੇ ਹਵਾਲੇ ਕਰਕੇ ਕੁਲਾਉਟੀ ਦੇਕੇ ਮਹਿਲ ਵਿਚ ਲੈ ਆਉਣ ਦਾ ਪੂਰਾ ਹਾਲ ਦਸਿਆ, ਜਿਸਨੂੰ ਸੁਣਕੇ ਮਹਾਰਾਜ ਬਹੁਤ ਹੀ ਪ੍ਰਸੰਨ ਹੋਏ ਅਰ ਬਹੁਤ ਸਾਰੀ ਜਾਗੀਰ ਇਨਾਮ ਵਿਚ ਬਦਰੀ ਨਾਥ ਨੂੰ ਦੇਣੀ ਚਾਹੀ, ਪਰ ਉਨਾਂ ਨ ਏਸਦੇ ਲੈਣ ਤੋਂ ਨਾਂਹ ਕਰ ਦਿਤੀ; ਅਰ ਕਿਹਾ ਕਿ ਬਿਨਾਂ ਆਪਣੇ ਮਾਲਕ ਦੀ ਆਗਿਆ ਦੇ ਮੈਂ ਆਪ ਪਾਸੋਂ ਕੁਛ ਨਹੀਂ ਲੈ ਸਕਦਾਂ ਉਨਾਂ ਵਲੋਂ ਮੈਂ ਜਿਸ ਕੰਮ ਤੇ ਨਿਯਤ ਕੀਤਾ ਗਿਆ ਸੀ, ਜਿਥੋਂ ਤਕ ਮੈਥੋਂ ਹੋ ਸਕਿਆ ਹੈ ਕੀਤਾ ਹੈ ॥

ਏਹੋ ਜੇਹੇ ਕਈ ਬਹਾਨੇ ਬਦਰੀ ਨਾਥ ਨੇ ਕੀਤੇ ਜਿਸ ਨੂੰ ਸੁਣਕੇ ਮਹਾਰਾਜ ਜੈ ਸਿੰਘ ਹੋਰ ਭੀ ਪ੍ਰਸੰਨ ਹੋਏ ਅਰ ਦਿਲ ਵਿਚ ਸੋਚਿਆ ਕਿ ਕਿਸੇ ਅਜੇਹੇ ਵੇਲੇ ਬਦਰੀ ਨਾਥ ਨੂੰ ਬਹੁਤ ਕੁਛ ਦੇਵਾਂਗਾ, ਜਿਸ ਵੇਲੇ ਇਹ ਨਾਂਹ ਨ ਕਰ ਸਕੇ ।

ਗਲਾਂ ਕਰਦਿਆਂ ਹੀ ਸਵੇਰਾ ਹੋਗਿਆ, ਤੇਜ ਸਿੰਘ ਅਤੇ ਬਦਰੀ ਨਾਥ ਵਿਦਾ ਹੋਕੇ ਦੀਵਾਨ ਹਰਦਿਆਲ ਸਿੰਘ ਦੇ ਘਰ ਗਏ ॥

## ਚੌਦਵਾਂ ਕਾਂਡ

ਸਵੇਰੇ ਖੁਸ਼ੀ ੨ ਮਹਾਰਾਜ ਨੇ ਦਰਬਾਰ ਕੀਤਾ; ਤੇਜ ਸਿੰਘ ਅਤੇ ਬਦਰੀ ਨਾਥ ਭੀ ਵਡੇ ਆਦਰ ਨਾਲ ਬੈਠਾਏ ਗਏ, ਮਹਾਰਾਜ ਦੇ ਹੁਕਮ ਨਾਲ ਜਾਲਮ ਖਾਂ ਅਤੇ ਉਸਦੇ ਚਾਰੇ ਸਾਥੀ ਸਦੇ ਗਏ ਜੋ ਹਥਕੜੀ ਬੇੜੀ ਨਾਲ ਜਕੜੇ ਹੋਏ ਸਨ ਮਹਾਰਾਜ ਦੀ ਆਗਿਆ ਨਾਲ ਤੇਜ ਸਿੰਘ ਜਾਲਮ ਖਾਂ ਨੂੰ ਪੁਛਣ ਲਗੇ:—

ਤੇਜ ਸਿੰਘ—ਕਿਉਂ ਭਈ ਤੇਰਾ ਨਾਉਂ ਠੀਕ ਜਾਲਮ ਖਾਂ ਹੈ ਕਿ ਕੁਛ ਹੋਰ ?

ਜਾਲਮ—ਇਸਦਾ ਉਤ੍ਰ ਮੈਂ ਪਿਛੋਂ ਦੇਵਾਂਗਾ ਪਹਿਲਾਂ ਏਹ ਦਸੋ ਕਿ ਏਥੇ ਏਯਾਰਾਂ ਨੂ ਮਾਰਨ ਦਾ ਨਿਯਮ ਹੈ ਕਿ ਨਹੀ ?

ਤੇਜ ਸਿੰਘ—ਏਥ ਕੀ ਸਾਰੇ ਭਾਰਤ ਵਰਸ਼ ਵਿਚ ਕੋਈ ਧਰਮਾਤਮਾ ਹਿੰਦੂ ਏਯਾਰ ਨੂ ਜਾਨੋ ਨਹੀਂ ਮਾਰੇਗਾ । ਹਾਂ ਓਹ ਏਯਾਰ ਜੋ ਆਪਣੇ ਨਿਯਮੋਂ ਬਾਹਰ ਕੰਮ ਕਰੇਗਾ ਜਰੂਰ ਜਾਨੋਂ ਮਾਰਿਆ ਜਾਵੇਗਾ ॥

ਜਾਲਮ—ਤਾਂ ਕੀ ਅਸੀਂ ਮਾਰੇ ਜਾਂਵਾਂਗੇ ?

ਤੇਜ ਸਿੰਘ—ਇਹ ਤਾਂ ਮਹਾਰਾਜ ਦੀ ਮਰਜੀ ਹੈ, ਪਰ ਕੀ ਤੁਸੀਂ ਏਯਾਰ ਹੋ ਜੋ ਇਹ ਗਲਾਂ ਪੁਛਦੇ ਹੋ ?

ਜਾਲਮ— ਹਾਂ ਅਸੀਂ ਏਯਾਰ ਹਾਂ ॥

ਤੇਜ—ਰਾਮ ਰਾਮ! ਕਿਉਂ ਏਯਾਰੀ ਦੇ ਨਾ ਨੂੰ ਕਲੰਕ

ਲਾਉਂਦੇ ਹੋ, ਤੁਸੀਂ ਤਾਂ ਪੂਰੇ ਡਾਕੂ ਹੋ, ਏਯਾਰੀ ਨਾਲ ਕੀ ਵਾਸਤਾ?

ਜ਼ਾਲਮ—ਅਸੀਂ ਕਈਆਂ ਪੀੜ੍ਹੀਆਂ ਤੋਂ ਏਯਾਰ ਹੁੰਦੇ ਚਲੇ ਆਏ ਹਾਂ, ਕੋਈ ਅੱਜ ਏਯਾਰ ਨਹੀਂ ਬਨੇ ॥

ਤੇਜ—ਹਾਂ ਤੁਹਾਡੇ ਪਿਓ ਦਾਦਾ ਭਾਵੇਂ ਏਯਾਰ ਹੋਣ, ਪਰ ਤੁਸੀਂ ਤਾਂ ਪੂਰੇ ਡਾਕੂ ਹੋ ॥

ਜ਼ਾਲਮ—ਜਦ ਤੁਸਾਂ ਸਾਡਾ ਨਾਉਂ ਹੀ ਡਾਕੂ ਰਖਿਆ ਹੈ ਫਰ ਬਦਲਣ ਦੀ ਕੀ ਆਸ਼ਾ ਹੋ ਸਕਦੀ ਹੈ ॥

ਤੇਜ—ਜੋ ਹੋਵੇ, ਪਰ ਇਹ ਤਾਂ ਦਸੋ ਤੁਸੀਂ ਕੌਣ ਹੋ?

ਜ਼ਾਲਮ—ਜਦ ਮਾਰੇ ਹੀ ਜਾਣਾ ਹੈ ਤਾਂ ਨਾਉਂ ਦੱਸਕੇ ਕੁਲ ਨੂੰ ਕਲੰਕ ਕਿਉਂ ਲਾਈਏ, ਅਰ ਕਿਉਂ ਆਪਣਾ ਪੂਰਾ ਹਾਲ ਦਸੀਏ? ਹਾਂ ਜੇ ਪ੍ਰਣ ਕਰੋ ਨਹੀਂ ਮਾਰਾਂਗੇ ਤਾਂ ਦਸ ਦੇਂਦੇ ਹਾਂ ॥

ਤੇਜ—ਇਹ ਪ੍ਰਣ ਤਾਂ ਹੋ ਹੀ ਨਹੀਂ ਸਕਦਾ ਤੇ ਆਪਣਾ ਪੂਰਾ ਪਤਾ ਭੀ ਤੁਸੀਂ ਝਖ ਮਾਰਕੇ ਦਸੋਗੇ?

ਜ਼ਾਲਮ—ਕਦੀ ਨਹੀਂ ਦਸਾਂਗੇ ॥

ਤੇਜ—ਫਰ ਜੁਤੀਆਂ ਨਾਲ ਤੁਹਾਡੇ ਸਿਰ ਦੀ ਚੰਗੀ ਤਰਾਂ ਖਬਰ ਲੀਤੀ ਜਾਵੇਗੀ।

ਜ਼ਾਲਮ—ਭਾਵੇਂ ਕੁਝ ਹੋਵੇ ॥

ਬੱਦਰੀ—ਵਾਹ ਓਏ ਜੁਤੀਆਂ ਖਾਣਿਆਂ ॥

ਜ਼ਾਲਮ—(ਬਦਰੀ ਨੂੰ) ਉਸਤਾਦ ਤੂੰ ਬੜਾ ਧੋਖਾ ਦਿਤਾ ਹੈ, ਮੰਨਦਾ ਹਾਂ ਤੈਨੂੰ?

ਬੱਦਰੀ—ਤੇਰੇ ਮੰਨਣ ਨਾਲ ਕੀ ਹੋਵੇਗਾ, ਅਜ ਨਹੀਂ ਤਾਂ ਕਲ ਤੁਹਾਡਾ ਸਿਰ ਲਾਹਿਆ ਜਾਵੇਗਾ ॥

ਜ਼ਾਲਮ—ਹਾ! ਸ਼ੋਕ ਕਿ ਕੁਛ ਕਰ ਨਾ ਸਕੇ।

ਤੇਜ ਸਿੰਘ ਨੇ ਸੋਚਿਆ ਕਿ ਐਵੇਂ ਬਹੁਤਾ ਝਗੜਾ ਕਰਨ ਨਾਲ ਕੋਈ ਕੰਮ ਨਾ ਸੌਰੇਗਾ ਭਾਵੇਂ ਹਜ਼ਾਰ ਵਾਰੀ ਫਿਰ ਮਾਰੋ ਪਰ ਜ਼ਾਲਮ ਖਾਂ ਕਦੇ ਆਪਣਾ ਪੂਰਾ ਪਤਾ ਨਾ ਦਸਗਾ ਇਸ ਲਈ ਏਹੋ ਚੰਗਾ ਹੈ ਕਿ ਕੋਈ ਹੋਰ ਢੰਗ ਕਢੀਏ।

ਕੁਛ ਸੋਚਕੇ ਉਨਾਂ ਨੇ ਮਹਾਰਾਜ ਪਾਸ ਬੇਨਤੀ ਕੀਤੀ ਕਿ ਏਨਾਂ ਨੂੰ ਕੈਦਖਾਨੇ ਭਜਿਆ ਜਾਵੇ ਅਰ ਇਹਨਾਂ ਵਿਚੋਂ ਇਕ ਆਦਮੀ (ਹਥ ਨਾਲ ਸੈਨਤ ਕਰਕੇ) ਏਸੇ ਥਾਂ ਰਖਿਆ ਜਾਵੇ ਮਹਾਰਾਜ ਦੀ ਆਗਯਾ ਨਾਲ ਏਸੇ ਤਰਾਂ ਕੀਤਾ ਗਿਆ।

ਤੇਜ ਸਿੰਘ ਦੇ ਕਹੇ ਅਨੁਸਾਰ ਉਨ੍ਹਾਂ ਡਾਕੂਆਂ ਵਿਚੋਂ ਇਕ ਨੂੰ ਓਥੇ ਹੀ ਛਡਕੇ ਬਾਕੀ ਸਭਨਾਂ ਨੂੰ ਕੈਦਖਾਨੇ ਵਿਚ ਭੇਜ ਦਿਤਾ। ਜਾਂਦੀ ਵਾਰੀ ਤੇਜ ਸਿੰਘ ਵਲ ਦੇਖਕੇ ਜ਼ਾਲਮ ਖਾਂ ਨੇ ਕਿਹਾ 'ਉਸਤਾਦ ਤੁਸੀ ਬੜੇ ਚਾਲਾਕ ਹੋ, ਇਸ ਵਿਚ ਕੋਈ ਸੰਦੇਹ ਨਹੀਂ ਕਿ ਮੂੰਹ ਤੋਂ ਆਦਮੀ ਦੇ ਦਿਲ ਦਾ ਹਾਲ ਮਲੂਮ ਕਰ ਲੈਂਦੇ ਹੋ, ਚੰਗੇ ਡਰਪੋਕ ਨੂੰ ਚੁਣਕੇ ਰਖਿਆ ਜੇ ਹੁਣ ਤੁਹਾਡਾ ਮਨੋਰਥ ਸਿਧ ਹੋ ਜਾਵੇਗਾ"

ਤੇਜ ਸਿੰਘ ਨੇ ਮੁਸਕਰਾਕੇ ਉਤਰ ਦਿਤਾ ਪਹਿਲਾਂ ! ਏਸਈ ਦੁਰਦਸ਼ਾ ਕਰਕੇ ਫੇਰ ਤੁਹਾਡੀ ਭੀ ਖਬਰ ਲਈ ਜਾਵੇਗੀ ਅਤੇ ਇਕਰ ਕਰਨੇ ਇਥੇ ਲਿਆਂਦੇ ਜਾਓਗੇ

ਜ਼ਾਲਮ ਖਾਂ ਅਤੇ ਉਸਦੇ ਤਿੰਨ ਸਾਥੀ ਕੈਦਖਾਨੇ ਘਲ ਭੇਜੇ ਗਏ ਇਕ ਉਸੇ ਥਾਂ ਰਖਿਆ ਗਿਆ ਵਾਸਤਵ ਵਿਚ ਓਹ ਮਨੁਖ ਬਹੁਤ ਡਰਪੋਕ ਸੀ ਆਪ ਨੂੰ ਓਸੇ ਥਾਂ ਰਹਿੰਦਿਆਂ ਅਤੇ ਦੂਸਰੇ ਤਿੰਨਾਂ ਨੂੰ ਹੱਸਦੇ ਜਾਂਦਿਆਂ ਵੇਖਕੇ ਘਬਰਾਂ ਉਠਿਆ ਉਸਦੇ ਮੂੰਹ ਤੇ ਚਿੰਤਾ ਤੇ ਡਰ ਦੇ ਚਿੰਨ੍ਹ ਹੋਰ ਭੀ ਵਧੀਕ

ਪ੍ਰਗਟ ਹੋਣ ਲਗ ਪਏ ਜਦ ਤੇਜ ਸਿੰਘ ਨੇ ਇਕ ਚੋਬਦਾਰ ਨੂੰ ਆਗਿਆ ਦਿਤੀ ਕਿ ਇਕ ਅੰਗੀਠੀ ਭਖ ਹੋਏ ਕੋਲਿਆਂ ਦੀ ਤੇ ਪੰਜ ਚਾਰ ਲੋਹੇ ਦੀਆਂ ਸੀਖਾਂ ਜਿਨ੍ਹਾਂ ਨੂੰ ਲਕੜ ਦੀ ਮੁਠ ਲਗੀ ਹੋਵੇ ਲਿਆ॥

ਦਰਬਾਰ ਵਿਚ ਜਿਤਨੇ ਪੁਰਸ਼ ਸਨ ਸਭ ਹੈਰਾਨ ਸਨ ਕਿ ਤੇਜ ਸਿੰਘ ਨੇ ਲੋਹੇ ਦੀਆਂ ਸੀਖਾਂ ਅਤੇ ਅੰਗੀਠੀ ਕਿਉਂ ਮੰਗਾਈ ਹੈ? ਉਸ ਡਾਕੂ ਦੀ ਦਸ਼ਾਂ ਲਿਖਣੀ ਤਾਂ ਬਹੁਤ ਕਠਨ ਸੀ।

ਪੰਜ ਚਾਰ ਸੀਖਾਂ ਅਤੇ ਕੋਲਿਆਂ ਦੀ ਭਰੀ ਹੋਈ ਅੰਗੀਠੀ ਆ ਗਈ ਤੇਜ ਸਿੰਘ ਨੇ ਇਕ ਆਦਮੀ ਨੂੰ ਕਿਹਾ ਕਿ ਅੰਗੀਠੀ ਭਖ ਕੇ ਏਹਨਾਂ ਸੀਖਾਂ ਨੂੰ ਲਾਲ ਕਰੋ ਹੁਣ ਤਾਂ ਉਸ ਡਾਕੂ ਪਾਸੋਂ ਨ ਰਿਹਾ ਗਿਆ, ਉਸਨੇ ਡਰਦੇ ੨ ਪੁਛਿਆ ਕਿਉਂ ਏਜ ਤੇਜ ਸਿੰਘ ਜੀ ਏਨਾਂ ਸੀਖਾਂ ਨੂੰ ਲਾਲ ਲਾਲ ਕਰਕ ਕੀ ਕਰੋ ਗੇ?

ਤੇਜ—ਏਨਾਂ ਨ ਲਾਲ ਕਰਕੇ ਦੋ ਤੇਰੀਆਂ ਅਖਾਂ ਅਤੇ ਦੋ ਦੋਹਾਂ ਕੰਨਾਂ ਵਿਚ ਅਤੇ ਇਕ ਸੀਖ ਮੂਹ ਖੋਲਕੇ ਢਿਡ ਦੇ ਅੰਦਰ ਪੁਚਾਈ ਜਾਵੇਗੀ।

ਡਾਕੂ—ਤੁਸੀ ਤਾਂ ਤਰਸ ਵਾਲੇ ਅਖਵਾਉਂਦੇ ਹੋ, ਫੇਰ ਏਤਨੇ ਕਸ਼ਟ ਦੇਕੇ ਕਿਸੇ ਨੂੰ ਮਾਰਨਾ ਕੀ ਆਪਦੇ ਤਰਸਵੰਦ ਹੋਣ ਵਿਚ ਫਰਕ ਨ ਪਵੇਗਾ?

ਤੇਜ ਸਿੰਘ (ਹਸਕੇ ਤੁਹਾਨੂੰ ਛਡ ਦੇਣਾ ਭੀ ਬੜੀ ਮੂਰਖਤਾਂ ਦਾ ਕੰਮ ਹੈ, ਜਦ ਤਕ ਤੁਸੀ ਜੀਉਂਦੇ ਰਹੋਗੇ ਹਜਾਰਾਂ ਦੀ ਜਾਨ ਲਵੋਗੇ ਏਸ ਲਈ ਏਹੋ ਚੰਗਾ ਹੈ ਕਿ ਤੁਹਾਡੀ ਹੀ ਮੁਕਤੀ ਕੀਤੀ ਜਾਵੇ, ਜਿੰਨਾਂ ਕਸ਼ਟ ਦੇਕੇ ਤੁਹਾਡੀ ਜਾਨ ਕਢੀ ਜਾਵੇਗੀ ਉਨਾਂ ਹੀ ਤੁਹਾਡੇ ਜੇਹੇ ਦੁਸ਼ਟਾਂ ਨੂੰ ਡਰ ਹੋਵੇਗਾ॥

ਡਾਕੂ—ਕੀ ਕਿਸ ਤਰਾਂ ਮੇਰੀ ਜਾਨ ਬਚ ਸਕਦੀ ਹੈ ।

ਤੇਜਾ ਸਿੰਘ—ਹਾਂ ਬਚ ਸਕਦੀ ਹੈ ।

ਡਾਕੂ—ਕਿਸ ਤਰਾਂ ?

ਤੇਜ ਸਿੰਘ ਜੇਕਰ ਆਪਣਾ ਅਤੇ ਆਪਣੇ ਸਾਥੀ ਦਾ ਠੀਕ ੨ ਹਾਲ ਦਸ ਦੇਵੇਂ ਤਾਂ ਹੁਣੇ ਛਡ ਦੇਵਾਂਗਾ ।

ਡਾਕੂ—ਹਛਾ ਮੈਂ ਠੀਕ ੨ ਹਾਲ ਦਸ ਦੇਂਦਾ ਹਾਂ ।

ਤੇਜ ਸਿੰਘ—ਸਾਨੂੰ ਕਿਸਤਰਾਂ ਪਤਾ ਲਗੇ ਕਿ ਤੂੰ ਸਚ ਕਹਿੰਦਾ ਹੈਂ ?

ਡਾਕੂ—ਮੈਂ ਸਾਬਤ ਕਰ ਦੇਵਾਂਗਾ ਕਿ ਮੈ ਸਚਾ ਹਾਂ ।

ਤੇਜ ਸਿੰਘ—ਹਛਾ, ਕਹੋ ।

ਡਾਕੂ—ਸੁਣੋ ਕਹਿੰਦਾ ਹਾਂ ।

ਇਸ ਵਲੇ ਦਰਬਾਰ ਵਿਚ ਭੀੜ ਲਗੀ ਹੋਈ ਸੀ ਤੇਜਾ ਸਿੰਘ ਨੇ ਅਗ ਦੀ ਅੰਗੀਠੀ ਫਿਰ ਮੰਗਾਈ ਅਤੇ ਏਹ ਲੋਹੇ ਦੀਆਂ ਸੀਖਾਂ ਜਿਸ ਕੰਮ ਆਉਣਗੀਆਂ, ਏਹ ਡਾਕੂ ਆਪਣਾ ਠੀਕ ੨ ਹਾਲ ਦਸੇਗਾ ਕਿਨਹੀਂ; ਇਹ ਕੌਣਹੈ ? ਇਨਾਂ ਸਾਰੀਆਂ ਗਲਾਂ ਨੂੰ ਜਾਣਨ ਵਾਸਤੇ ਲੋਕਾਂ ਦੇ ਮਨ ਘਬਰਾ ਰਹੇ ਸਨ, ਸਭਨਾਂ ਦੀ ਨਜ਼ਰ ਉਸ ਡਾਕੂ ਵਲ ਸੀ ਜਦਉਸਨੇ ਕਿਹਾ ਕਿ ਮੈਂ ਠੀਕ ੨ ਆਪਣਾ ਹਾਲ ਦਸ ਦੇਵਾਂਗਾ, ਤਦ ਹੋਰ ਭੀ ਵਧੇਰੇ ਲੋਕਾਂ ਦਾ ਧਿਆਨ ਉਸ ਪਾਸੇ ਚਲਾ ਗਿਆ ਅਰ ਬਹੁਤ ਸਾਰੇ ਆਦਮੀ ਅਗ ਹੋਕੇ ਡਾਕੂ ਦੇ ਕੋਲ ਗਏ ।

ਉਸ ਡਾਕੂ ਨੇ ਆਪਨੇ ਸਾਥੀਆਂ ਦਾ ਹਾਲ ਦਸਣ ਲਈ ਮੂੰਹ ਖੋਲ੍ਹਿਆ ਹੀ ਸੀ, ਕਿ ਭੀੜ ਵਿਚੋਂ ਇਕ ਜਵਾਨ ਆਦਮੀ ਮਿਆਨ ਵਿਚੋਂ ਤਲਵਾਰ ਖਿਚਕੇ ਉਸ ਡਾਕੂ ਵਲ ਆਇਆ ਅਰ ਇਸ ਜੋਰ ਦੀ ਤਲਵਾਰਮਾਰੀ ਕਿ ਉਸ ਡਾਕੂ ਦਾ ਸਿਰ ਲਹਿ

ਹੋ ਜਾਂ ਪਾਆ ਅਰ ਓਸੇ ਲਹੂ ਭਰੀ ਤਲਵਾਰ ਨੂੰ ਭਵਾਉਂਦਾ ਲੋਕਾਂ ਨੂੰ ਫਟੜ ਕਰਦਾ ਓਹ ਆਦਮੀ ਦਰਬਾਰ ਵਿਚੋਂ ਨਿਕਲ ਗਿਆ ॥

ਓਸ ਘਬਰਾਹਟ ਵਿਚ ਕਿਸੇ ਦਾ ਹੀਆ ਓਸ ਨੂੰ ਫੜਨ ਦਾ ਨਾ ਪਿਆ, ਪਰ ਬਦ੍ਰੀ ਨਾਥ ਜੀ ਕਦ ਰੁਕਨ ਵਾਲੇ ਸਨ ਨਾਲ ਹੀ ਓਹ ਭੀ ਉਦੇ ਪਿਛ ੨ ਦੌੜ ਗਏ

ਬਦਰੀ ਨਾਥ ਦੇ ਜਾਣਦੇ ਪਿਛੋਂ ਸੈਂਕੜੇ ਆਦਮੀ ਉਸ ਪਾਸੇ ਦੌੜੇ ਪਰ ਤੇਜ ਸਿੰਘ ਨ ਉਸਦਾ ਪਿਛਾ ਨ ਕੀਤਾ ਓਹ ਸਿਧੇ ਉਠਕੇ ਕੈਦ ਖਾਨ ਵਲ ਦੌੜ ਗਏ, ਜਿਸ ਵਿਚ ਜਾਲਮ ਖਾਂ ਆਦਿਕ ਨੂੰ ਕੈਦ ਕੀਤਾ ਹੋਯਾ ਸੀ। ਉਨਾਂ ਨੂੰ ਏਸ ਗਲ ਦਾ ਸੰਦੇਹ ਹੋਯਾ ਕਿ ਉਨਾਂ ਲੋਕਾਂ ਨੂ ਕਿਸੇ ਨੇ ਦੇਯਾਰੀ ਕਰਕੇ ਛੁੜਾ ਦਿਤਾ ਹੋਵ, ਪਰ ਨਹੀਂ ਓਹ ਲੋਕ ਉਸੇ ਤਰਾਂ ਕੈਦ ਸਨ। ਤੇਜ ਸਿੰਘ ਨੇ ਪਹਿਰੇ ਦਾ ਪਰਬੰਧ ਵਧੀਕ ਕਰ ਦਿਤਾ ਅਰ ਫੇਰ ਝਟ ਦਰਬਾਰ ਵਿਚ ਮੁੜ ਆਏ

ਪਹਿਲਾਂ ਦਰਬਾਰ ਵਿਚ ਜਿੰਨੀ ਭੀੜ ਹੋਈ ੀ ਹੁਣ ਉਸਦੀ ਚੌਥਾਈ ਰਹਿ ਗਈ ਕੁਛ ਤਾਂ ਆਪਣੀ ਮਰਜ ਨਾਲ ਬਦ੍ਰੀ ਨਾਥ ਦੇ ਪਿਛੇ ਦੌੜ ਗਏ, ਬਹੁਤਿਆਂ ਨੇ ਮਹਾਰਾਜ ਦੀ ਆਗਯਾ ਨਾਲ ਉਸਦ ਪਿਛਾ ਕੀਤਾ।

ਤੇਜ ਸਿੰਘ ਨੇ ਮੁੜ ਅਉਣ ਤੇ ਮਹਾਰਾਜ ਨੇ ਉਸ ਨੂੰ ਪੁਛਿਆ ਤੁਸੀਂ ਕਿਥੇ ਗਏ ਸੀ ?

ਤੇਜ ਸਿੰਘ—ਮੈਨੂੰ ਏਹ ਫਿਕਰ ਪੈਗਿਆ ਸੀ ਕਿ ਕਿਤੇ ਜਾਲਮ ਖਾਂ ਆਦਿਕ ਤਾਂ ਨਹੀਂ ਛੁਟ ਗਏ, ਏਸ ਲਈ ਮੈਂ ਕੈਦ ਖਾਨੇ ਵਲ ਭਜਾ ਗਿਆ ਸਾਂ ਪਰ ਓਹ ਲੋਕ ਉਸੇਤ ਾਂ ਕੈਦ ਹਨ।

ਮਹਾਰਾਜ—ਦੇਖੀਏ ਬਦਰੀ ਨਾਥ ਕਦ ਆਉਂਦਾ ਹੈ ਤੇ

ਕੀ ਕਰਕੇ ਆਉਂਦਾ ਹੈ ॥

ਤੇਜ ਸਿੰਘ—ਬਦਰੀ ਨਾਥ ਜੀ ਬਹੁਤ ਛੇਤੀ ਆ ਜਾਣਗੇ: ਕਿਉਂਕਿ ਦੌੜਨ ਵਿਚ ਉਹ ਬਹੁਤ ਤੇਜ ਹਨ ॥

ਅਜ ਮਹਾਰਾਜ ਜ ਸਿੰਘ ਅਗੇ ਕੋਲੋਂ ਬਹੁਤਾ ਚਿਰ ਦਰਬਾਰ ਵਿਚ ਬੈਠੇ ਰਹੇ, ਤੇਜ ਸਿੰਘ ਨੇ ਕਿਹਾ ਅਜ ਦਰਬਾਰ ਵਿਚ ਮਹਾਰਾਜ ਨੂੰ ਬਹੁਤ ਚਿਰ ਹੋਗਿਆ ਹੈ। ਇਸ ਦਾ ਉਤਰ ਮਹਾਰਾਜ ਨੇ ਇਹ ਦਿਤਾ ਕਿ ਜਦ ਤਕ ਬਦਰੀ ਨਾਥ ਮੁੜਕੇ ਨਹੀਂ ਆਉਂਦਾ ਜਾਂ ਜਿਤਨਾ ਚਿਰ ਉਸਦਾ ਕੁਛ ਪਤਾ ਨਹੀਂ ਲਗਦਾ ਉਨਾਂ ਚਿਰ ਅਸੀਂ ਏਥੇ ਹੀ ਬੈਠੇ ਰਹਾਂਗੇ ॥

## ਪੰਦਰਵਾਂ ਕਾਂਡ

ਦੋ ਕ ਘੰਟਿਆਂ ਪਿਛੋਂ ਦਰਬਾਰ ਦੇ ਬਾਹਰ ਰੌਲੇ ਦੀ ਅਵਾਜ਼ ਆਉਣ ਲਗ ਪਈ, ਸਭਨਾਂ ਦਾ ਧਿਆਨ ਉਸ ਪਾਸੇ ਜਾ ਪਿਆ, ਇਕ ਚੋਬਦਾਰ ਨੇ ਆ ਕੇ ਬਨਤੀ ਕੀਤੀ ਕਿ ਬਦਰੀ ਨਾਥ ਜੀ ਉਸ ਖੂਨੀ ਨੂੰ ਫੜੀ ਲਈ ਆਉਂਦੇ ਹਨ ॥

ਉਸ ਖੂਨੀ ਨੂੰ ਕਮੰਦ ਨਾਲ ਬੰਨ੍ਹੀ, ਨਾਲ ਲੈਕੇ ਬਦਰੀ ਨਾਥ ਜੀ ਆ ਪਹੁੰਚੇ ॥

ਮਹਾਰਾਜ—ਕਿਉਂ ਬਦਰੀ ਨਾਥ ਕੁਛ ਏਹ ਭੀ ਪਤਾ ਲਗਾ ਕਿ ਇਹ ਕੌਣ ਹੈ?

ਬਦਰੀ—ਨਹੀਂ ਜੀ ਕੁਛ ਦਸਦਾ ਹੀ ਨਹੀਂ ਕਿ ਮੈਂ ਕੌਣ ਹਾਂ ॥

ਮਹਾਰਾਜ—ਫੇਰ?

ਬਦਰੀ—ਫੇਰ ਕੀ? ਮੈਨੂੰ ਮਲੂਮ ਹੁੰਦਾ ਹੈ ਕਿ ਏਸ ਨੇ ਆਪਣੀ ਸੂਰਤ ਬਦਲੀ ਹੋਈ ਹੈ।

ਪਾਣੀ ਮੰਗਵਾਕੇ ਉਸਦਾ ਮੂੰਹ ਧੁਵਾਯਾ ਗਿਆ ਹੁਣ ਤਾਂ

ਉਸਦੀ ਦੂਸਰੀ ਹੀ ਸੂਰਤ ਨਿਕਲ ਆਈ॥

ਭੜ ਲਗੀ ਹੋਈ ਸੀ ਸਭ ਆਦਮੀ ਓਸਨੂੰ ਵੇਖਕੇ ਤ੍ਰਬੁਕ ਉਠੇ ਮਲੂਮ ਹੁੰਦਾ ਸੀ ਕਿ ਏਸ ਨੂੰ ਸਭ ਪਛਾਣਦੇ ਹਨ, ਮਹਾਰਾਜ ਭੀ ਓਸਨੂੰ ਵਖਕੇ ਝਟ ਬੋਲ ਪਏ। ਬਸ ੨ ਮਾਲੂਮ ਹੋਗਿਆ ਇਹ ਨਾਜਮ ਦਾ ਸਾਲਾ ਹੈ ਅਸੀਂ ਸੋਚਦੇ ਹਾਂ ਜੋ ਜ਼ਾਲਮ ਖਾਂ ਆਦਿਕ ਭੀ ਨਾਜਮ ਤੇ ਐਹਮਦ ਦੇ ਸਾਕ ਸੰਬੰਧੀ ਹੋਣਗੇ, ਹਛਾ ਓਹਨਾਂ ਲੋਕਾਂ ਨੂ ਫੇਰ ਏਥੇ ਲਿਆਉਣਾ ਚਾਹੀਦਾ ਹੈ।

ਮਹਾਰਾਜ ਦੀ ਆਗਯਾ ਨਾਲ ਫੇਰ ਜ਼ਾਲਮ ਖਾਂ ਆਦਿਕ ਦਰਬਾਰ ਵਿਚ ਸਦੇ ਗਏ॥

ਬਦਰੀ—(ਜ਼ਾਲਮ ਖਾਂ ਵਲ ਦੇਖਕੇ) ਹੁਣ ਤਾਂ ਤੁਸੀਂ ਪਛਾਨ ਗਏ ਹੋ, ਤੁਸੀਂ ਨਾਜਮ ਅਤੇ ਐਹਮਦ ਦੇ ਸਾਕ ਹੋ; ਤੁਹਾਡੇ ਸਾਥੀ ਨੇ ਸਭ ਕੁਛ ਦਸ ਦਿਤਾ ਹੈ॥

ਜ਼ਾਲਮ ਖਾਂ ਇਸਦਾ ਕੁਛ ਉਤਰ ਦੇਣ ਹੀ ਲਗਾ ਸੀ ਕਿ ਉਸ ਖੂਨੀ (ਜਿਸਨੂੰ ਬਦਰੀ ਨਾਥ ਜੀ ਫੜਕੇ ਲਿਆਏ ਸਨ) ਬੋਲ ਉਠਿਆ—ਜ਼ਾਲਮ ਖਾਂ ਤੁਸੀਂ ਬੱਦਰੀ ਨਾਥ ਦੇ ਧੋਖੇ ਵਿਚ ਨਾ ਆਉਣਾ, ਮੈਂ ਤੁਹਾਡੇ ਸਾਥੀ ਨੂੰ ਕੁਛ ਕਹਿਣ ਨਹੀਂ ਦਿਤਾ, ਓਹ ਬੜਾ ਹੀ ਡਰਪੋਕ ਸੀ, ਮੈਂ ਓਸਨੂ ਨਰਕ ਵਿਚ ਪੁਚਾ ਦਿਤਾ ਹੈ, ਪਰ ਤੁਸਾਂ ਆਪਣੀ ਜ਼ਬਾਨੀ ਕੁਛ ਹਾਲ ਨਾ ਦਸਣਾ।

ਜ਼ਾਲਮ—(ਜ਼ਰ ਨਾਲ) ਏਸ ਤਰਾਂ ਹੀ ਹੋਵੇਗਾ॥

ਏਹਨਾਂ ਦੋਹਾਂ ਦੀਆਂ ਗਲਾਂ ਉਤੇ ਮਹਾਰਾਜ ਨੂ ਬੜਾ ਕ੍ਰੋਧ ਆਯਾ, ਅੱਖਾਂ ਲਾਲ ਹੋ ਗਈਆਂ, ਸਰੀਰ ਕੰਬਣ ਲਗ ਪਿਆ, ਤੇਜ ਸਿੰਘ ਅਤੇ ਬਦਰੀ ਨਾਥ ਵਲ ਦੇਖਕੇ ਬੋਲੇ :—ਬਸ ਹੁਣ ਏਹਨਾਂ ਲੋਕਾਂ ਦਾ ਹਾਲ ਮਲੂਮ ਕਰਨ ਦੀ ਕੋਈ ਲੋੜ

ਨਹੀਂ, ਹੁਣ ਏਥੇ ਹੀ ਮੇਰੇ ਸਾਹਮਣੇ ਏਨਾਂ ਦੇ ਸਿਰ ਧੜੋਂ ਵਖ ਕਰ ਦੇਵੋ ॥

ਆਗਿਆ ਹੋਣ ਦੀ ਵਿਲ ਸੀ ਸਾਰਾ ਸ਼ਹਿਰ ਏਨਾਂ ਡਾਕੂਆਂ ਦੇ ਲਹੂ ਦਾ ਤਿਹਾਇਆ ਸੀ, ਲੋਕਾਂ ਨੇ ਝੁਕ ਝੁਕ ਕੇ ਆਪਣੇ ਹਥ ਦੀ ਸਫਾਈ ਵਿਖਾਈ, ਸਭਨਾਂ ਦੀਆਂ ਲੋਥਾਂ ਚੁਕਕੇ ਬਾਹਰ ਸੁਟ ਦਿਤੀਆਂ ਗਈਆਂ, ਮਹਾਰਾਜ ਉਠਨ ਲਗੇ, ਤੇਜ ਸਿੰਘ ਨੇ ਬੇਨਤੀ ਕੀਤੀ ਮਹਾਰਾਜ ਮੈਨੂੰ ਅਜੇ ਤਕ ਇਹ ਕਹਿਣ ਦਾ ਸਮਾ ਹੀ ਨਹੀਂ ਮਿਲਿਆ ਕਿ ਮੈਂ ਏਥੇ ਕਿਸ ਕੰਮ ਲਈ ਆਇਆ ਹਾਂ, ਇਸ ਲਈ ਮੈ ਕੁਝ ਬੇਨਤੀ ਕਰਨੀ ਚਾਹੁੰਦਾ ਹਾਂ।

ਮਹਾਰਾਜ—ਜੇ ਕੋਈ ਜ਼ਰੂਰੀ ਗਲ ਹੋਵੇ ਤਾਂ ਮੇਰੇ ਨਾਲ ਮਹਿਲ ਵਿਚ ਚਲੋ॥

ਤੇਜਸਿੰਘ—ਗਲ ਤਾਂ ਬਹੁਤ ਜ਼ਰੂਰੀ ਹੈ, ਪਰ ਇਸ ਸਮੇਂ ਕਹਿਣ ਨੂੰ ਜੀ ਨਹੀਂ ਕਰਦਾ; ਕਿਉਂਕਿ ਮਹਾਰਾਜ ਨੂੰ ਭੀ ਅਜੇ ਤਕ ਗੁਸਾ ਚੜ੍ਹਿਆ ਹੈ ਅਤੇ ਮੇਰਾ ਮਨ ਭੀ ਆਪਣੇ ਆਪ ਵਿਚ ਨਹੀਂ ਹੈ, ਪਰ ਐਸ ਵੇਲੇ ਏਨਾ ਕਹਿ ਦੇਨਾ ਉਚਿਤ ਸਮਝਦਾ ਹਾਂ ਕਿ ਮੈਂ ਗਲ ਕਹਾਂਗਾ ਜਿਸਦੇ ਸੁਨਣ ਨਾਲ ਆਪਨੂੰ ਬਹੁਤ ਹੀ ਪ੍ਰਸੰਨਤਾ ਹੋਵਗੀ ॥

ਤੇਜ ਸਿੰਘ ਦੀ ਛੇਕੜਲੀ ਗਲ ਨੇ ਮਹਾਰਾਜ ਦਾ ਗੁੱਸਾ ਝੱਟ ਠੰਢਾ ਕਰ ਦਿਤਾ, ਮੂੰਹ ਉਤ ਪ੍ਰਸੰਨਤਾ ਝਲਕਨ ਲਗ ਪਈ; ਤੇਜ ਸਿੰਘ ਦਾ ਹਥ ਫੜ ਲਿਆ ਅਤੇ ਮਹਿਲ ਨੂੰ ਤੁਰ ਪਏ, ਬਦਰੀ ਨਾਥ ਭੀ ਤੇਜ ਸਿੰਘ ਦੀ ਸੈਨਤ ਨਾਲ ਨਾਲ ਹੀ ਤੁਰ ਪਏ ॥

ਤੇਜ ਸਿੰਘ ਅਤੇ ਬਦਰੀ ਨਾਥ ਨੂੰ ਨਾਲ ਲੈਕੇ ਮਹਾਰਾਜ

ਆਪਣੇ ਖਾਸ ਕਮਰੇ ਵਿਚ ਗਏ; ਅਤੇ ਕੁਛ ਚਿਰ ਬੈਠਣ ਦੇ ਪਿਛੋਂ ਤੇਜ ਸਿੰਘ ਨੂੰ ਆਉਣ ਦਾ ਕਾਰਨ ਪੁਛਿਆ ॥

ਸਾਰਾ ਹਾਲ ਦਸਨ ਦੇ ਪਿਛੋਂ ਤੇਜ ਸਿੰਘ ਨੇ ਕਿਹਾ ਆਪ ਅਤੇ ਮਹਾਰਾਜ ਸੁਰੇਂਦਰ ਸਿੰਘ ਖੋਹ ਵਿਚ ਚਲੋ ਅਤੇ ਸਿਧ ਨਾਥ ਯੋਗੀ ਦੀ ਕ੍ਰਿਪਾ ਨਾਲ ਕੁਮਾਰੀ ਨੂੰ ਰਾਜੀ ਬਾਜੀ ਲੈ ਆਵੋ।

ਤੇਜ ਸਿੰਘ ਦੀ ਗਲ ਨਾਲ ਜਿੰਨੀ ਪ੍ਰਸੰਨਤਾ ਮਹਾਰਾਜ ਨੂੰ ਹੋਈ ਉਸਦਾ ਹਾਲ ਲਿਖਨਾ ਕਠਨ ਹੈ। ਝਟ ਤੇਜ ਸਿੰਘ ਨੂੰ ਗਲ ਨਾਲ ਲਾ ਲਿਆ, ਅਰ ਕਿਹਾ ਤੁਸੀਂ ਹੁਣੇ ਜਾਕੇ ਸਾਡੇ ਸਫਰ ਦੀ ਤਿਆਰੀ ਕਰਨ ਦਾ ਹੁਕਮ ਦੀਵਾਨ ਹਰ ਦਿਆਲ ਸਿੰਘ ਨੂੰ ਦਿਓ ਅਰ ਤੁਸੀਂ ਲੋਕ ਭੀ ਜਾਕੇ ਇਸ਼ਨਾਨ ਪੂਜਾ ਕਰਕੇ ਕੁਛ ਖਾਓ ਪੀਓ, ਮੈਂ ਜਾਕੇ ਕੁਮਾਰੀ ਦੀ ਮਾਂ ਨੂੰ ਇਹ ਸੁਖਦਾਇਕ ਖਬਰ ਸੁਨਾਉਂਦਾ ਹਾਂ।

ਅਜ ਦੇ ਦਿਨ ਦਾ ਤੀਸਰਾ ਹਿਸਾ ਹੈਰਾਨੀ, ਚਿੰਤਾ, ਗੁਸੇ ਅਤੇ ਪ੍ਰਸੰਨਤਾ ਵਿਚ ਬੀਤ ਗਿਆ, ਕਿਸੇ ਦੇ ਮੂੰਹ ਵਿਚ ਅੰਨ ਦਾ ਇਕ ਦਾਨਾ ਨਹੀਂ ਗਿਆ॥

ਤੇਜ ਸਿੰਘ ਅਤੇ ਬਦਰੀ ਨਾਥ ਮਹਾਰਾਜ ਤੋਂ ਵਿਦਾ ਹੋਕੇ ਦੀਵਾਨ ਹਰਦਿਆਲ ਸਿੰਘ ਦੇ ਘਰ ਗਏ, ਮਹਾਰਾਜ ਨੇ ਮਹਿਲ ਵਿਚ ਜਾਕੇ ਕੁਮਾਰੀ ਚੰਦ੍ਰਕਾਂਤਾ ਦੀ ਮਾਂ ਨੂੰ ਕੁਮਾਰੀ ਦੇ ਮਿਲਨ ਦੀ ਆਸ਼ਾ ਸੁਨਾਈ।

ਹੁਣ ਘੰਟ ਭਰ ਤੋਂ ਪਹਿਲਾਂ ਏਹ ਮਹਿਲ ਹੋਰ ਹੀ ਦਸ਼ਾ ਵਿਚ ਸੀ, ਅਤੇ ਹੁਣ ਸਭਨਾਂ ਦੇ ਮੂੰਹ ਹਸਦੇ ਵਿਖਾਲੀ ਦੇਂਦੇ ਹਨ, ਹੁੰਦਿਆਂ ੨ ਇਹ ਗਲ ਸਾਰੇ ਸ਼ਹਿਰ ਵਿਚ ਖਿਲਰ ਗਈ ਕਿ ਮਹਾਰਾਜ ਕੁਮਾਰੀ ਨੂੰ ਲੈਣ ਚਲੇ ਹਨ। ਅਰ ਇਹ ਭੀ

ਨਿਸਚਾ ਹੋਗਿਆ ਕਿ ਥੋੜੀ ਰਾਤ ਰਹਿੰਦੇ ਮਹਾਰਾਜ ਜੈ ਸਿੰਘ ਨੌਗੜ੍ਹ ਵਲ ਕੂਚ ਕਰਨਗੇ ॥

## ਸੋਲ੍ਹਵਾਂ ਕਾਂਡ

ਪਾਠਕ ਜੀ! ਹੁਣ ਉਹ ਸਮਾਂ ਆਗਿਆ ਕਿ ਆਪ ਭੀ ਕੁਮਾਰੀ ਚੰਦ੍ਰਕਾਂਤਾ ਅਤੇ ਕੌਰ ਬੀਰੇਂਦਰ ਸਿੰਘ ਨੂੰ ਪ੍ਰਸੰਨ ਹੁੰਦਿਆਂ ਵੇਖਕੇ ਪ੍ਰਸੰਨ ਹੋਵੋ—ਏਹ ਤਾਂ ਆਪ ਜਾਣਦੇ ਹੀ ਹੋ ਕਿ ਮਹਾਰਾਜ ਜੈ ਸਿੰਘ ਬਿਜੈਗੜ੍ਹੋਂ ਕੂਚ ਕਰਕੇ ਨੌਗੜ੍ਹ ਜਾਣਗੇ ਅਤੇ ਓਥੋਂ ਰਾਜਾ ਸੁਰੇਂਦਰ ਸਿੰਘ ਅਤੇ ਕੁਮਾਰ ਨੂੰ ਨਾਲ ਲੈਕੇ ਕੁਮਾਰੀ ਦੇ ਮਿਲਨ ਦੀ ਆਸ਼ਾ ਨਾਲ ਖੋਹ ਦੇ ਅੰਦਰ ਜਾਣਗੇ। ਆਪਨੂੰ ਏਹ ਭੀ ਯਾਦ ਹੋਵੇਗਾ ਕਿ ਸਿਧ ਨਾਥ ਯੋਗੀ ਨੇ ਤਹਿਖਾਨ (ਖੋਹ) ਤੋਂ ਬਾਹਰ ਨਿਕਲਨ ਵੇਲੇ ਕੁਮਾਰ ਨੂੰ ਕਹਿ ਦਿਤਾ ਸੀ ਕਿ "ਜਦ ਤੁਸੀ ਆਪਣੇ ਪਿਤਾ ਅਤੇ ਮਹਾਰਾਜ ਜੈ ਸਿੰਘ ਨੂੰ ਨਾਲ ਲੈਕੇ ਇਸ ਖੋਹ ਵਿਚ ਆਓ ਤਾਂ ਉਨਾਂ ਨੂੰ ਬਾਹਰ ਛਡਕੇ ਪਹਿਲਾਂ ਤੁਸੀਂ ਕਲ ਆਕੇ ਇਕ ਵਾਰੀ ਸਾਨੂੰ ਮਿਲ ਜਾਣਾ" ਉਨਾਂ ਦੀ ਆਗਯਾ ਅਨੁਸਾਰ ਕੁਮਾਰ ਕਰਨਗੇ। ਹਛਾ ਏਨਾਂ ਲੋਕਾਂ ਨੂੰ ਤਾਂ ਆਪੋ ਆਪਣੇ ਕੰਮ ਵਿਚ ਛੋਡ ਦੇਵੋ ਅਰ ਆਪ ਅਖ ਬੰਦ ਕਰਕੇ ਥੋੜੇ ਚਿਰ ਲਈ ਮੇਰੇ ਨਾਲ ਖੋਹ ਵਿਚ ਚਲੋ ਅਰ ਓਥੇ ਕਿਸੇ ਨੁਕਰੇ ਲੁਕਕੇ ਓਥੋਂ ਦੇ ਰਹਿਣ ਵਾਲਿਆਂ ਦੀ ਗਲ ਬਾਤ ਸੁਣੋ ਸ਼ਾਇਦ ਆਪਦੇ ਮਨ ਦਾ ਭਰਮ ਨਿਕਲ ਜਾਵੇ ਅਤੇ ਦੂਸਰੇ ਤੀਸਰੇ ਭਾਗ ਦੇ ਭੇਤ ਸੁਣਦਿਆਂ ੨ ਖੁਲ ਜਾਣ ਅਤੇ ਕੁਛ ਪ੍ਰਸੰਨਤਾ ਪ੍ਰਾਪਤਿ ਹੋਵੇ।

ਕੌਰ ਬੀਰੇਂਦਰ ਸਿੰਘ, ਰਾਜਾ ਸੁਰੇਂਦਰ ਸਿੰਘ ਅਤੇ ਮਹਾਰਾਜਾ ਜੈ ਸਿੰਘ ਅਜੇ ਤਕ ਤਾਂ ਓਥੇ ਤਕ ਨਹੀਂ ਪਹੁੰਚਦੇ ਪਰ

ਆਪ ਇਸੇ ਵੇਲੇ ਸਾਡੇ ਨਾਲ ਉਸ ਖੋਹ ਸਗੋਂ ਉਸ ਬਾਗ ਵਿਚ ਚਲੀਏ ਜਿਸ ਵਿਚ ਕੁਮਾਰ ਨੇ ਚੰਦਰਕਾਂਤਾ ਦੀ ਮੂਰਤ ਦਾ ਦਰਬਾਰ ਵੇਖਿਆ ਸੀ ਅਤੇ ਜਿਸ ਵਿਚ ਸਿੱਧ ਨਾਥ ਜੋਗੀ ਅਤੇ ਬਨਕੰਨਿਆਂ ਦਾ ਮੇਲ ਹੋਯਾ ਸੀ ॥

ਹੁਣ ਆਪ ਉਸ ਬਾਗ ਵਿਚ ਪਹੁੰਚ ਗਏ ਵੇਖੀਏ ਅਸਤ ਹੁੰਦੇ ਹੋਏ ਸੂਰਜ ਭਗਵਾਨ ਆਪਣੀਆਂ ਲਾਲ ੨ ਕਿਰਣਾਂ ਨਾਲ ਇਸ ਮਨੋਹਰ ਬਾਗ ਦੇ ਕੁਲ ਉਚੇ ੨ ਬ੍ਰਿਛਾਂ ਦੇ ਉਪਰਲੇ ਭਾਗ ਨੂੰ ਚਮਕਾ ਰਹੇ ਹਨ, ਕੁਛ ਠੰਡੀ ੨ ਹਵਾ ਇਸ ਬਾਗ ਦੇ ਸੁੰਦਰ ਅਤੇ ਕੋਮਲ ਸੁਗੰਧੀ ਭਰੇ ਫੁਲਾਂ ਦੀ ਸੁਗੰਧਤਾ ਨੂੰ ਚੌਹੀਂ ਪਾਸੀਂ ਖਿਲਾਰ ਰਹੀ ਹੈ, ਦੇਖੋ ਇਸ ਬਾਗ ਦੇ ਵਿਚਲੇ ਸੰਗ ਮਰਮਰ ਦੇ ਥੜ੍ਹੇ ਉਤੇ ਤਿੰਨ ਪਲੰਗ ਡਠੇ ਹੋਏ ਹਨ ਜਿੰਨਾ ਉਤੇ ਸੁੰਦਰ ਦਾਸੀਆਂ ਸੋਹਣੇ ੨ ਛਿਉਣੇ ਵਿਛਾ ਰਹੀਆਂ ਹਨ ਖਾਸ ਕਰਕੇ ਵਿਚਲੇ ਜੜਾਊ ਪਲੰਘ ਦੀ ਸਜਾਵਟ ਉਤੇ ਸਭਨਾਂ ਦਾ ਧਿਆਨ ਹੈ। ਇਧਰ ਦੇਖੋ ਓਹ ਘਾਹ ਦਾ ਛੋਟਾ ਜਿਹਾ ਰਵਣਾ ਕੇਹਾ ਸੋਹਣਾ ਮਲੂਮ ਹੁੰਦਾ ਹੈ ਉਸ ਵਿਚ ਹਰੀ ੨ ਦੱਬ ਕੇਹ ਸੋਹਣੀ ਕਟੀ ਹੋਈ ਹੈ ਮਾਨੋਂ ਹਰੀ ਮਖਮਲ ਵਿਛਾਈ ਹੋਈ ਹੈ, ਦੇਖੋ ਉਸ ਰਮਣੇ ਦੇ ਚੌਹੀਂ ਪਾਸੀਂ ਫੁਲਾਂ ਨਾਲ ਭਰੇ ਹੋਏ ਦਾਊਦੀ ਦੇ ਬੂਟੇ ਕੇਹੀ ਸ਼ੋਭਾ ਦੇ ਰਹੇ ਹਨ।

ਉਸਦੇ ਪਾਸ ਹੀ ਵੇਖੋ ਚੰਬੇਲੀ ਦਾ ਖਿੜਿਆ ਹੋਯਾ ਤਖਤਾ ਵਖਰਾ ਹੀ ਅਨੰਦ ਦੇ ਰਹਾ ਹੈ, ਅਰ ਬੂਟੇ ਭੀ ਅਜੇਹੇ ਸੰਘਣੇ ਲਗੇ ਹੋਏ ਹਨ ਕਿ ਹਵਾ ਨੂੰ ਭੀ ਅੰਦਰ ਜਾਣਦਾ ਰਸਤਾ ਮਿਲਣਾ ਕਠਨ ਹੈ। ਇਨਾਂ ਦੋਹਾਂ ਤਖਤਿਆਂ ਦੇ ਵਿਚ ਛੋਟਾ ਜੇਹਾ ਬੰਗਲਾ ਹੋਰ ਭੀ ਸੋਭਾ ਨੂੰ ਦੂਣਾ ਕਰ ਰਿਹਾ ਹੈ ਅਰ ਉਸ ਦੇ ਗਿਰਦੇ ਗਿਰਦ ਮਾਲਤੀ ਲਤਾ ਦੀਆਂ ਵੇਲਾਂ ਕੇਹੀਆਂ

ਸੰਗਣੀਆਂ ਚੜ੍ਹੀਆਂ ਹੋਈਆਂ ਹਨ ਅਰ ਫੁਲ ਭੀ ਕਿੰਨੇ ਖਿੜੇ ਹੋਏ ਹਨ ਕਿ ਜੇਕਰ ਜੀ ਚਾਹੇ ਤਾਂ ਇਕ ਬ ਤੋਂ ਹੀ ਚੰਗੇਰ ਭਰ ਲਵੋ। ਪੱਛਮ ਵਲ ਭੀ ਨਜ਼ਰ ਮਾਰੋ, ਖਿੜੀ ਹੋਈ ਮਹਿੰਦੀ ਦੇ ਹੇਠਾਂ ਜੰਗਲੀ ਵੇਲਾਂ ਦੇ ਰੰਗ ਬਿਰੰਗੇ ਖਿੜੇ ਹੋਏ ਫੁੱਲ ਕੇਹੀ ਬਹਾਰ ਦੇ ਰਹੇ ਹਨ। ਏਧਰ ਹੋਰ ਵੇਖੋ ਜੋ ਪਥਰਾਂ ਵਿਚ ਗਮਲੇ ਰਖ ੨ ਕੇ ਪਹਾੜੀ ਬਣਾਈ ਹੋਈ ਹੈ ਉਸਦੇ ਗਿਰਦਾ ਗਿਰਦ ਖਿੜੇ ਹੋਏ ਦੇਸੀ ਫਲ ਕਹ ਸੋਹਣੇ ਲਗਦੇ ਹਨ।

ਹੁਣ ਤਾਂ ਸਾਡੀ ਨਜ਼ਰ ਇਧਰ ਓਧਰ ਹੋਰ ਹੋਰ ਫੁਲਾਂ ਕਿਆਰੀਆਂ ਅਤੇ ਚਲਦੇ ਫੁਹਾਰਿਆਂ ਦਾ ਅਨੰਦ ਹੀ ਨਹੀਂ ਲੈਂਦੀ, ਕਿਉਂਕਿ ਓਹ ਉਨ੍ਹਾਂ ਤਿੰਨਾਂ ਇਸਤ੍ਰੀਆਂ ਦੇ ਪਾਸ ਜਾਕੇ ਠਹਿਰ ਗਈ ਹੈ, ਜੋ ਮਹਿੰਦੀ ਦੇ ਪਤੇ ਤੋੜ ੨ ਕੇ ਆਪਣੀਆਂ ਝੋਲੀਆਂ ਭਰ ਰਹੀਆਂ ਹਨ, ਇਹ ਨਜ਼ਰ ਭੀ ਅਦਬ ਮਾਨ ਕਰਦੀ ਹੈ ਕਿਉਂਕਿ ਏਨਾਂ ਤਿੰਨਾਂ ਇਸਤ੍ਰੀਆਂ ਵਿਚ ਇਕ ਤਾਂ ਸਾਡੇ ਉਪਨਯਾਸ ਦੀ ਸਿਰੋਮਣ ਬਨ ਕੰਨਯਾਂ ਹੈ ਅਤੇ ਬਾਕੀ ਦੋਵੇਂ ਉਸਦੀਆਂ ਪਯਾਰੀਆਂ ਸਹੇਲੀਆਂ।

ਬਨ ਕੰਨਯਾਂ ਈ ਪੁਸ਼ਾਕ ਤਾ ਚਿਟੀ ਹੈ ਪਰ ਉਸਦੀਆਂ ਦੋਹਾਂ ਸਹੇਲੀਆਂ ਦੀ ਹਰੀ ਅਤੇ ਲਾਲ ਹੈ

ਏਹ ਤਿੰਨੇ ਮਹਿੰਦੀ ਤੋੜ ਚੁਕੀਆਂ ਹੁਨ ਉਸੇ ਸੰਗ ਮਰਮਰਾਂ ਦੇ ਥੜੇ ਵਲ ਤੁਰੀਆਂ ਆਉਂਦੀਆਂ ਹਨ, ਸ਼ਾਇਦ ਏਨਾਂ ਦੀ ਪਲੰਗਾਂ ਉਤੇ ਲੇਟਣ ਜਾਂ ਬਹਨ ਦੀ ਸਲਾਹ ਹੋਊ।

ਸਾਡੀ ਵਿਚਾਰ ਠੀਕ ਨਿਕਲੀ, ਬਨ ਕੰਨਯਾ ਮਹਿੰਦੀ ਦੇ ਪੱਤਰ ਧਰਤੀ ਤ ਸੁਟ, ਬਕੇਵੇਂ ਕਰਕੇ ਵਿਚਲੇ ਜੜਾਊ ਪਲੰਘ ਤੇ ਲੇਟ ਗਈ ਅਰ ਦੋਵੇਂ ਸਹੇਲੀਆਂ ਭੀ ਲਾਂਭ ਦੇ ਦੁਹਾਂ ਪਲੰਘਾਂ ਤੇ ਬੈਠ ਗਈਆਂ। ਪਾਠਕ ਜੀ!

ਆਓ ਅਸੀ ਤੁਸੀ ਭੀ ਇਕ ਪਾਸੇ ਅਤੇ ਖਲੋਕੇ ਏਹਨਾਂ ਦੀਆਂ ਗੱਲਾਂ ਸੁਣੀਏ।

ਬਨਕੰਨਯਾਂ—ਓਹ ਹੋ, ਬੜਾ ਥਕੇਵਾਂ ਮਲੂਮ ਹੁੰਦਾ ਹੈ।

ਹਰੇ ਕਪੜਿਆਂ ਵਾਲੀ—ਥੋੜਾ ਫਿਰੇ ਤੁਰੇ ਹਾਂ।

ਲਾਲ ਕਪੜਿਆਂ ਵਾਲੀ—(ਦੂਸਰੀ ਸਖੀ ਨੂੰ) ਕੀ ਤੂੰ ਭੀ ਥੱਕ ਗਈ ਹੈਂ?

ਹਰੀ ਸਖੀ—ਮੈਂ ਕਿਉਂ ਥਕਣ ਲਗੀ ਹਾਂ? ਦਸ ਦਸ ਕੋਹ ਦਾ ਚੱਕਰ ਰੋਜ ਲਾਉਂਦੀ ਰਹੀ ਤਦ ਨ ਥਕੀ ਹੁਣ ਕੀ ਥਕਣਾ ਸੀ?

ਲਾਲ ਸਖੀ—ਓਹ! ਉਨ੍ਹਾਂ ਦਿਨਾਂ ਵਿਚ ਕਿੰਨਾਂ ਦੌੜਨ ਪੈਂਦਾ ਸੀ ਕਦੀ ਇਧਰ ਕਦੀ ਉਧਰ ਕਦੀ ਜਾਓ ਕਦੀ ਆਓ।

ਹਰੀ ਸਖੀ—ਛਕੜ ਕੁਮਾਰ ਦੇ ਇਕਾਰ ਸਾਡਾ ਪਤਾ ਨਾ ਹੀ ਲਾ ਸਕੇ।

ਲਾਲ ਸਖੀ—ਜੋਤਸ਼ੀ ਜੀ ਦੀ ਆਪਣੀ ਬੁਧਿ ਟਿਕਾਣੇ ਨਹੀਂ ਰਹੀ ਸੀ, ਜੋ ਬੜੇ ਜੋਤਸ਼ੀ ਤੇ ਨਜੂਮੀ ਅਖਵਾਉਂਦੇ ਸਨ ਦੂਸਰਿਆਂ ਦੀ ਕੀ ਗਲ ਹੈ।

ਬਨ ਕੰਨਯਾਂ—ਜੋਤਸ਼ੀ ਜੀ ਦੇ ਰਮਲ ਨੂੰ ਤਾਂ ਏਨਾਂ ਯੰਤਰਾਂ ਨੇ ਨਿਕੰਮਾਂ ਕਰ ਦਿਤਾ ਜੋ ਸਿਧ ਬਾਬਾ ਜੀ ਨੇ ਸਾਡੇ ਗਲ ਵਿਚ ਪੁਵਾਏ ਹੋਏ ਹਨ ਅਤੇ ਜਿਨਾਂ ਨੂੰ ਹੁਣ ਤਕ ਲਾਹੁਣ ਨਹੀ ਦੇਂਦੇ

ਹਰੀ ਸਖੀ—ਪਤਾ ਨਹੀਂ ਜੇ ਏਨਾਂ ਯੰਤ੍ਰਾਂ ਵਿਚ ਕੇਹੜੀ ਅਜੇਹੀ ਚੀਜ ਹੈ ਜੋ ਰਮਲ ਨਹੀਂ ਚਲਣ ਦੇਂਦੀ?

ਬਨਕੰਨਯਾਂ—ਮੈਂ ਇਕ ਵਾਰਾ ਏਹੋ ਗਲ ਸਿਧ ਬਾਬਾ ਜੀ ਤੋਂ ਪੁਛੀ ਸੀ ਜਿਸਦੇ ਉਤਰ ਵਿਚ ਬਹੁਤ ਕੁਛ ਕਹਿ ਗਏ। ਮੈਨੂੰ ਸਾਰਾ ਤਾਂ ਯਾਦ ਨਹੀਂ ਜੇ ਕੀ ਕੁਝ ਕਿਹਾ ਸੀ ਹਾਂ ਏਤਨਾ

ਯਾਦ ਹੈ ਕਿ ਰਮਲ ਜਿਸ ੨ ਧਾਤੂ ਦੀ ਬਨਾਈ ਜਾਂਦੀ ਹੈ ਅ
ਰਮਲ ਦੇ ਸਾਥੀ ਗ੍ਰਿਹ ਨਖ਼ਛਤਰ, ਰਾਸ ਤਾਰਿਆਂ ਦੇ ਅਸ
ਪੈਣ ਵਾਲੀਆਂ ਜਿਤਨੀਆਂ ਧਾਂਤੂ ਹਨ ਓਹਨਾਂ ਸਾਰਿਆਂ ਨੂੰ ਗਾਲ
ਕੇ ਏਹ ਯੰਤਰ ਬਣਾਯਾ ਗਿਆ ਹੈ ਇਸ ਲਈ ਜ਼ਿਸਦੇ ਪਾ
ਏਹ ਯੰਤਰ ਰਹੇਗਾ ਓਸਦੇ ਵਿਸ਼ੇ ਵਿਚ ਕੋਈ ਜੋਤਸ਼ੀ ਜ
ਨਜੂਮੀ ਰਮਲ ਨਾਲ ਕੁਛ ਨਹੀਂ ਦੇਖ ਸਕਦਾ।

ਲਾਲ ਸਖੀ—ਨਿਰਸੰਦੇਹ ਇਸ ਵਿਚ ਬੜਾ ਅਸਰ ਹੈ
ਏਖੋ ਜਦ ਮੈਂ ਸੂਰਜ ਮੁਖੀਬਣ ਬਣਕੇ ਗਈਸੀਤਾਂ ਜੋਤਸ਼ੀ ਜੀਕੂ
ਭੀ ਨ ਦਸ ਸਕੇ ਕਿ ਏ ਏਯਾਰ ਹੈ।

ਬਨਕੰਨਯਾਂ- ਕੁਮਾਰ ਤਾਂ ਬੜੇ ਹੀ ਸ਼ਰਮਿੰਦੇ ਹੋਏ ਹੋਣਗੇ

ਲਾਲ ਸਖੀ—ਕੁਛ ਨ ਪੁਛੋ ਓਹ ਬਹੁਤ ਹੀ ਘਬਰਾਏ ਕਿ
ਏਹ ਦੁਸ਼ਟ ਕਿਥੋਂ ਆ ਗਈ ਅਤੇ ਕੀ ਪੂਣ ਕਰਾਕੇ ਹੁਣ ਕੀ
ਕਰਨਾ ਚਾਹੁੰਦੀ ਹੈ।

ਹਰੀ ਸਖੀ—ਜੀ ਓਸਤੋ ਥੋੜਾ ਚਿਰ ਪਹਿਲਾਂ ਹੀ ਮੈਂ
ਪਿਆਦੀ ਬਣਕੇ ਚਿਠੀ ਦਾ ਉਤਰ ਲੈਣ ਗਈ ਸੀ, ਅਰ ਦੇਵ
ਸਿੰਘ ਨੂੰ ਚੇਲਾ ਬਣਾਯਾ ਸੀ ਤਦ ਕੋਈ ਨ ਬੋਲ ਸਕਿਆ ਕਿ
ਮੈ ਇਸ ਨੂੰ ਪਛਾਣਦਾ ਹਾਂ।

ਲਾਲ ਸਖੀ—ਏਹ ਗਲ ਤਾਂ ਹੈ ਹੀ, ਭਰ ਭਾਗ ਭੀ ਬੜ
ਭਾਰੀ ਚੀਜ਼ ਹਨ ਦੇਖੋ ਜਦ ਸ਼ਿਵਦਤ ਦੇ ਏਯਾਰਾਂ ਨੇ ਤਲਿਸਮੀ
ਪੋਥੀ ਚੁਰਾਈ ਈ ਅਰ ਬਨ ਵਿਚ ਜਾਕੇ ਧਰਤੀ ਵਿਚ ਦਬ
ਰਹੇ ਸਨ ਤਾਂ ਦੇਵਨੇਤ ਅਸਾਂ ਜਾਕੇ ਦੂਰੋਂ ਵੇਖ ਲਿਆ ਕਿ ਕੁ
ਦਬ ਰਹੇ ਹਨ ਓਨਾਂ ਦੇ ਚਲੇ ਜਾਣ ਦੇ ਪਿਛੋਂ ਅਸਾਂ ਪੁਟ
ਦੇਖਿਆ ਤਾਂ ਤਾਲਾ ਮਾਂ, ਪੋਥੀ!

ਬਨਕੰਨਆਂ—ਦੇਖੋ ਕਿਨੀ ਔਖਿਆਈ ਨਾਲ ਸਿਧ ਨਾ

ਬਾਬਾ ਨੇ ਸਾਨੂੰ ਫਿਰਨ ਤੁਰਨ ਦੀ ਆਗਯਾ ਦਿਤੀ ਸੀ ਫੇਰ ਸੌਂਹ ਪਾ ਦਿਤੀ ਕਿ ਦੂਰੋਂ ੨ ਕੁਮਾਰ ਨੂੰ ਦੇਖਣਾ ਪਾਸ ਨ ਜਾਣਾ

ਲਾਲ ਸਖੀ–ਇਸ ਵਿਚ ਤੁਹਾਡਾ ਹੀ ਲਾਭ ਸੀ ਵਿਚਾਰੇ ਸਿਧ ਨਾਥ ਕੋਈ ਆਪਣੇ ਵਾਸਤੇ ਥੋੜਾ ਕਹਿੰਦੇ ਸਨ।

ਬਨ ਕੰਨਯਾਂ–ਏਹ ਸਭ ਸਚ ਹੈ ਪਰ ਕੀ ਕਰੀਏ, ਬਿਨਾਂ ਦੇਖੇ ਜੀ ਨਹੀਂ ਮੰਨਦਾ।

ਹਰੀ ਸਖੀ–ਸਾਨੂੰ ਦੋਹਾਂ ਨੂੰ ਏਹ ਆਗਯਾ ਦਿਤੀ ਸੀ ਕਿ ਤੁਸੀ ਸਦਾ ਕੁਮਾਰ ਦੀ ਸਹਾਇਤਾ ਕੀਤਾ ਕਰੋ ਦੇਖੋ ਮਾਲਣ ਰੂਪੀ ਬਦਰੀ ਨਾਥ ਤੋਂ ਠੇਹਾ ਬਚਾਯਾ।

ਲਾਲ ਸਖੀ–ਕੀ ਏਯਾਰ ਸਾਡਾ ਪਤਾ ਲਾਉਣ ਦਾ ਥੋੜਾ ਜਤਨ ਕਰਦੇ ਰਹੇ ਹਨ ? ਪਰ ਏਥੇ ਤਾਂ ਏਯਾਰਾਂ ਦੇ ਗੁਰੂ ਘੰਟਾਲ ਸਿਧ ਨਾਥ ਜੀ ਹਰ ਵੇਲੇ ਸਹਾਇਤਾ ਨੂੰ ਤਿਆਰ ਸਨ ਓਨਾਂ ਦੇ ਹੁੰਦਿਆਂ ਕੀ ਹੋ ਸਕਦਾ ਸੀ, ਦੇਖੋ ਗੰਗਾਜੀ ਵਿਚ ਬੇੜੀ ਵਲ ਆਉਣ ਵੇਲੇ ਤੇਜ ਸਿੰਘ, ਦੇਵੀ ਸਿੰਘ, ਜੋਤਸ਼ੀ ਜੀ ਕਹੇਕੁ ਖਪੇ, ਅਸਾਂ ਓਨਾਂ ਦੇ ਕਪੜੇ ਤਕ ਲੁਹਾ ਲਏ।

ਹਰੀਸਖੀ–ਅਸਾਂ ਤਾਂ ਜਾਣ ਬੁਝਕੇ ਓਨਾਂ ਨੂੰ ਆਪਣੇ ਨਾਲ ਲਿਆਏ ਸਾਂ।

ਬਨ ਕੰਨਯਾਂ–ਭਾਵੇਂ ਓਹ ਏਯਾਰ ਲੋਕ ਕਿੰਨੇ ਹੀ ਤੇਜ਼ ਹੋਣ ਪਰ ਸਾਡੇ ਸਿਧ ਨਾਥ ਬਾਬਾ ਜੀ ਤਕ ਨਹੀਂ ਪਹੁੰਚ ਸਕਦੇ ਹਾਂ ਓਨਾਂ ਵਿਚ ਤੇਜ ਸਿੰਘ ਬੜਾ ਚਲਾਕ ਹੈ।

ਲਾਲ ਸਖੀ–ਤੇਜ ਸਿੰਘ ਬਹੁਤ ਚਲਾਕ ਹੈ ਤਾਂ ਕੀ ਹੋਯਾ; ਪਰ ਸਾਡੇ ਸਿਧ ਨਾਥ ਤੇਜ ਸਿੰਘ ਦੇ ਭੀ ਪਿਓ ਹਨ।।

ਬਨ ਕੰਨਯਾਂ–(ਹਸਕੇ)ਏਸਦਾ ਪਤਾ ਤਾਂ ਤਨੂੰ ਹੀ ਹੋਊ

ਲਾਲ ਸਖੀ–ਤੁਸੀ ਤਾਂ ਠਠਾ ਕਰਦੇ ਹੋ।

ਹਰੀ ਸਖੀ—ਵਾਸਤਵ ਵਿਚ ਸਿਧ ਨਾਥ ਨੇ ਕੁਮਾਰ ਅਤੇ ਓਹਨਾਂ ਦੇ ਏਯਾਰਾਂ ਨੂੰ ਕਿੰਨਾ ਧੋਖਾ ਦਿਤਾ ਹੈ, ਓਹਨਾਂ ਨੂੰ ਸੋਚ ਤਕ ਨਾ ਫੁਰੀ ਕਿ ਇਸ ਖੋਹ ਵਾਲੇ ਤਲਿਸਮ ਨੂੰ ਸਿਧ ਨਾਥ ਜੀ ਸਤੇ ਹਥੀਂ ਤੁੜਾ ਰਹੇ ਹਨ ॥

ਲਾਲ ਸਖੀ—ਜਦ ਅਸੀਂ ਖੋਹ ਦੇ ਅੰਦਰ ਦਾ ਬੂਹਾ ਬੰਦ ਕਰਕੇ ਏਸ ਤਲਿਸਮ ਨੂੰ ਤੋੜ ਰਹੇ ਸਾਂ ਤਦ ਤੇਜ ਸਿੰਘ, ਬਦਰੀ ਨਾਥ ਵੀ ਫੌਜ ਲੈਕੇ ਉਸਨੂੰ ਕੈਦ ਕਰਨ ਏਥੇ ਆਏ ਸਨ ਪਰ ਬੂਹਾ ਬੰਦ ਹਣ ਕਰਕੇ ਮੁੜ ਗਏ ।

ਬਨ ਕੰਨਯਾ—ਘਬਰਾਏ ਤਾਂ ਬਹੁਤ ਹੋਣਗੇ ਕਿ ਇਸ ਦਾ ਕਿਸਨੇ ਬੂਹਾ ਬੰਦ ਕਰ ਦਿਤਾ ॥

ਲਾਲ ਸਖੀ—ਜ਼ਰੂਰ ਘਬਰਾਏ ਹੋਣਗੇ, ਏਸੇ ਵਿਚ ਕੀ ਕਈ ਗਲਾਂ ਵਿਚ ਅਸਾਂ ਕੁਮਾਰ ਅਤੇ ਓਹਨਾਂ ਦੇ ਏਯਾਰਾਂ ਨੂੰ ਧੋਖਾ ਦਿਤਾ ਹੈ ਵੇਖੋ ਓਧਰ ਤਾਂ ਸੂਰਜ ਮੁਖੀ ਬਣਕੇ ਕਹਿ ਆਈ ਕਿ ਮੈਂ ਸ਼ਿਵਦਤ ਨੂੰ ਛੁਡਾ ਦੇਵਾਂਗੀ ਅਰ ਏਧਰ ਸੌਂਹ ਖੁਵਾਕੇ ਕਿ "ਮੈਂ ਕਦੇ ਕੁਮਾਰ ਨਾਲ ਵੈਰ ਨਾ ਰਖਾਂਗਾ" ਸ਼ਿਵਦਤ ਨੂੰ ਛਡ ਦਿਤਾ, ਓਧਰ ਉਹਨਾਂ ਨੇ ਸੋਚਿਆ ਕਿ ਸੂਰਜ ਮੁਖੀ ਭੀ ਕੋਈ ਬੜੀ ਭਾਰੀ ਬਲਾ ਹੈ ।

ਬਨ ਕੰਨਯਾ—ਪਰ ਫੇਰ ਭੀ ਦੁਸ਼ਟ ਸ਼ਿਵਦਤ ਨੇ ਧੋਖਾ ਦਿਤਾ ਅਰ ਕੁਮਾਰ ਨਾਲ ਵੈਰ ਕਰਨ ਲਈ ਲਕ ਬੰਨ ਲਿਆ, ਓਸਦੀ ਸੌਂਹ ਦਾ ਕੋਈ ਵਿਸ਼ਵਾਸ ਨਹੀਂ ।

ਲਾਲ ਸਖੀ—ਏਸ ਕਰਕੇ ਫੇਰ ਅਸਾਂ ਓਸ ਦੁਸ਼ਟ ਨੂੰ ਕੈਦ ਭੀ ਤਾਂ ਕਰ ਲਿਆ, ਅਰ ਤਲਿਸਮੀ ਪੋਥੀ ਲਭਕੇ ਕੁਮਾਰ ਨੂੰ ਦੇ ਦਿਤੀ, ਹਾਂ ਕੂਰ ਸਿੰਘ ਨੇ ਇਕ ਵਾਰੀ ਸਾਨੂੰ ਪਛਾਣ ਲਿਆ ਸੀ, ਮੈਂ ਸੋਚਿਆ ਕਿ ਜੇਕਰ ਓਹ ਜੀਉਂਦਾ ਬਚ

ਰਿਹਾ ਤਾਂ ਸਾਰਾ ਭਾਂਡਾ ਭੁਜ ਜਾਵਗਾਂ, ਬਸ ਲੜ ਪਈ, ਛੇਕੜ ਮੇਰੇ ਹੀ ਹਥੋਂ ਓਸਦੀ ਮੌਤ ਲਿਖੀ ਹੋਈ ਸੀ, ਮਾਰਿਆ ਗਿਆ।

ਹਰੀ ਸਖੀ—ਓਸ ਮੁਰਦੇ ਨੂੰ ਏਹੋ ਧੁਨ ਸੀ ਕਿ ਕਿਸੇ ਤਰਾਂ ਤਲਿਸਮ ਤੋੜਕੇ ਖਜ਼ਾਨਾ ਲੈ ਲਵਾਂ।

ਬਨ ਕੰਨਯਾਂ—ਮੈਨੂੰ ਇਸ ਗਲ ਦੀ ਵਡੀ ਪ੍ਰਸੰਨਤਾ ਹੈ ਕਿ ਓਹ ਖੋਹਵਾਲਾ ਤਲਿਸਮ ਮੇਰੇ ਹਥੋਂ ਟੁਟਾ।

ਹਰੀ ਸਖੀ—ਇਸ ਵਿਚ ਕੰਮ ਹੀ ਕਿੰਨਾਂ ਸੀ ਫੇਰ ਸਿਧ ਬਾਬਾ ਦੀ ਸਹਾਇਤਾ।

ਬਨ ਕੰਨਯਾਂ—ਪਰ ਇਕ ਗਲ ਤਾਂ ਹੈ॥

## ਸਤਾਰੁਵਾਂ ਕਾਂਡ

ਆਪਣੀ ਥਾਂ ਤੇ ਦੀਵਾਨ ਹਰਦਿਆਲ ਸਿੰਘ ਨੂੰ ਛਡਕੇ ਤੇਜ ਸਿੰਘ ਅਤੇ ਬਦਰੀ ਨਾਥ ਨੂੰ ਨਾਲ ਲੈਕੇ ਮਹਾਰਾਜ ਜੈ ਸਿੰਘ ਵਿਜੈ ਗੜ੍ਹ ਨੌਗੜ੍ਹ ਵਲ ਤੁਰ ਪਏ, ਨਾਲ ਕੇਵਲ ਪੰਜ ਸੌ ਫੌਜੀ ਸਿਪਾਹੀਆਂ ਦਾ ਟੋਲਾ ਸੀ। ਇਕ ਦਿਨ ਰਸਤੇ ਵਿਚ ਠਹਿਰਕੇ ਦੂਸਰੇ ਦਿਨ ਨੌਗੜ੍ਹ ਦੇ ਨੇੜੇ ਪਹੁੰਚਕੇ ਡੇਰਾ ਲਾ ਦਿਤਾ।

ਰਾਜਾ ਸੁਰੇਂਦਰ ਸਿੰਘ ਨੂੰ ਮਹਾਰਾਜ ਜੈ ਸਿੰਘ ਦੇ ਆਉਣ ਦੀ ਖਬਰ ਪਹੁੰਚੀ, ਓਸੇ ਵੇਲੇ ਆਪਣੇ ਦਰਬਾਰੀਆਂ ਅਤੇ ਸਰਦਾਰਾਂ ਨੂੰ ਨਾਲ ਲੈਕੇ ਅਗੁਵਾਨੀ ਲਈ ਗਏ ਅਤੇ ਆਪਣੇ ਨਾਲ ਸ਼ਹਿਰ ਵਿਚ ਲੈ ਆਏ।

ਮਹਾਰਾਜ ਜੈ ਸਿੰਘ ਵਾਸਤੇ ਪਹਿਲੋਂ ਹੀ ਇਕ ਮਹਲ ਸਜਾਯਾ ਹੋਯਾ ਸੀ ਓਸ ਵਿਚ ਓਹਨਾਂ ਦਾ ਡੇਰਾ ਕਰਾਇਆ, ਮਹਾਰਾਜ ਨੇ ਨਿਓਤਾ ਦਿਤਾ, ਪਰ ਮਹਾਰਾਜ ਜੈ ਸਿੰਘ ਨੇ ਨਿਓਤੇ ਤੋਂ ਨਾਂਹ ਕਰ ਦਿਤੀ ਅਰ ਕਿਹਾ ਕਿ ਕਈਆਂ ਕਾਰਨਾਂ ਕਰਕੇ ਮੈਂ ਆਪਦਾ

ਨਿਰਿਆ ਨਹੀਂ ਪੂਰਾ ਕਰ ਸਕਾਂ, ਆਪ ਕ੍ਰਿਪਾ ਕਰਕੇ ਇਸ ਦੇ ਵਾਸਤੇ ਜ਼ਿਦ ਭੀ ਨ ਕਰੋ ਸਗੋਂ ਇਸਦਾ ਕਾਰਨ ਭੀ ਨਾ ਪੁਛੋ ਕਿ ਮੈਂ ਕਿਉਂ ਨਿਓਤੇ ਤੋਂ ਨਾਹ ਕਰਦਾ ਹਾਂ ॥

ਮਹਾਰਾਜ ਸੁਰੇਂਦਰ ਸਿੰਘ ਇਸਦਾ ਕਾਰਨ ਸਮਝ ਗਏ ਅਤੇ ਮਨ ਵਿਚ ਬਹੁਤ ਪ੍ਰਸੰਨ ਹਏ ॥

ਰਾਤ ਨੂੰ ਕੌਰ ਬੀਰੇਂਦਰ ਸਿੰਘ ਅਤੇ ਬਾਕੀ ਦੇ ਐਯਾਰ ਭੀ ਮਹਾਰਾਜ ਜੈ ਸਿੰਘ ਨੂੰ ਮਿਲੇ, ਕੁਮਾਰ ਨੂੰ ਬੜੀ ਖੁਸ਼ੀ ਨਾਲ ਮਹਾਰਾਜ ਜੈ ਸਿੰਘ ਨੇ ਗਲ ਨਾਲ ਲਾਯਾ, ਅਤੇ ਆਪਣੇ ਪਾਸ ਬੈਠਾਕੇ ਤਲਿਸਮ ਦਾ ਹਾਲ ਪੁਛਦੇ ਰਹੇ, ਕੁਮਾਰ ਨੇ ਚੰਗੀ ਤਰਾਂ ਤਲਿਸਮ ਦਾ ਹਾਲ ਵਰਨਨ ਕੀਤਾ।

ਰਾਤ ਨੂੰ ਇਹ ਸਲਾਹ ਹੋਈ ਕਿ ਦਿਨੇ ਸੂਰਜ ਨਿਕਲਣ ਤੋਂ ਪਹਿਲਾਂ ਤਲਿਸਮੀ ਖੋਹ ਵਿਚ ਸਿਧ ਨਾਥ ਬਾਬਾ ਨੂੰ ਮਿਲਣ ਵਾਸਤੇ ਤੁਰ ਪਈਏ।

ਉਸੇ ਅਨੁਸਾਰ ਦੂਸਰੇ ਦਿਨ ਤਾਰਿਆਂ ਦੀ ਛਾਵੇਂ ਮਹਾਰਾਜ ਜੈ ਸਿੰਘ ਰਾਜਾ ਸੁਰੇਂਦ੍ਰ ਸਿੰਘ, ਕੌਰ ਬੀਰੇਂਦਰ, ਤੇਜ ਸਿੰਘ, ਦੇਵੀ ਸਿੰਘ, ਪੰਡਤ ਬਦ੍ਰੀ ਨਾਥ, ਪੰਨਾ ਲਾਲ, ਰਾਮ ਨਰੈਣ, ਚੂਨੀ ਲਾਲ ਆਦਿਕ ਹਜ਼ਾਰ ਆਦਮੀ ਦੀ ਭੀੜ ਭਾੜ ਲੈਕੇ ਤਲਿਸਮ ਤਹਿਖਾਨੇ ਵਲ ਤੁਰ ਪਏ, ਤਹਿਖਾਨਾ ਬਹੁਤ ਦੂਰ ਨਹੀਂ ਸੀ ਸੂਰਜ ਨਿਕਲਦਿਆਂ ਤਹਿਖਾਨੇ ਦੇ ਪਾਸ ਜਾਪਹੁੰਚੇ।

ਕੌਰ ਬੀਰੇਂਦਰ ਸਿੰਘ ਨੇ ਹਥ ਜੋੜਕੇ ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਨੂੰ ਕਿਹਾ ਕਿ ਜਿਸ ਵੇਲੇ ਸਿਧ ਨਾਥ ਯੋਗੀ ਨੇ ਮੈਨੂੰ ਆਪਦੇ ਲੈਣ ਲਈ ਭੇਜਿਆ ਸੀ ਉਸ ਵੇਲੇ ਇਹ ਭੀ ਕਹਿ ਦਿਤਾ ਸੀ ਕਿ "ਜਦ ਉਹ ਲੋਕ ਖੋਹ ਦੇ ਪਾਸ ਆ ਪਹੁੰਚਣ ਤਾਂ ਉਨਾਂ ਨੂੰ ਬਾਹਰ ਛਡਕੇ ਅਕਲੇ ਆਕੇ ਪਹਿਲੇ

ਮੈਨੂੰ ਮਿਲ ਜਾਣ" ਜੇਕਰ ਆਪ ਆਗਯਾ ਦੇਵੈ, ਤਾਂ ਮੈਂ ਯੋਗੀ ਜੀਦੇ ਕਹੇ ਅਨੁਸਾਰ ਪਹਿਲਾਂ ਜਾਕੇ ਓਨਾਂ ਨੂੰ ਮਿਲ ਆਵਾਂ।

ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਨੇ ਕਿਹਾ ਕਿ ਯੋਗੀ ਜੀ ਦੀ ਗਲ ਜ਼ਰੂਰ ਮੰਨ ਲੈਣੀ ਚਾਹੀਦੀ ਹੈ ਤੁਸੀ ਜਾਓ ਓਨਾਂ ਨੂੰ ਮਿਲ ਅਓ ਤਦ ਤਕ ਸਾਡਾ ਡੇਰਾ ਭੀ ਏਸੇ ਬਨ ਵਿਚ ਲਗਦਾ ਹੈ।

ਕੌਰ ਬੀਰੇਂਦ੍ਰ ਸਿੰਘ ਕਲੇ ਤੇਜ ਸਿੰਘ ਨੂੰ ਨਾਲ ਲੈਕੇ ਖੋਹ ਵਿਚ ਗਏ, ਜਿਸਤਰਾਂ ਅਸੀਂ ਪਹਿਲੇ ਲਿਖ ਆਏ ਹਾਂ ਓਸ ਤਰਾਂ ਖੋਹ ਦਾ ਬੂਹਾ ਖੋਹਲ ਕਈ ਕੋਠੜੀਆਂ, ਮਕਾਨਾਂ, ਬਾਗਾਂ ਵਿਚ ਹੁੰਦੇ ਹੋਏ ਦੋਵੇਂ ਅਦਮੀ ਓਸ ਬਾਗ ਵਿਚ ਪਹੁੰਚੇ ਜਿਸ ਵਿਚ ਸਿਧ ਨਾਥ ਜੀ ਰਹਿੰਦੇ ਸਨ ਜਾਂ ਜਿਸ ਵਿਚ ਕੁਮਾਰੀ ਚੰਦ੍ਰਕਾਂਤਾ ਜੀ ਮੂਰਤ ਦਾ ਦਰਬਾਰ ਕੁਮਾਰ ਨੇ ਵੇਖਿਆ ਸੀ॥

ਬਾਗ ਦੇ ਅੰਦਰ ਪੈਰ ਰਖਦਿਆਂ ਹੀ ਸਿਧ ਨਾਥ ਯੋਗੀ ਦਾ ਮੇਲ ਹੋ ਗਿਆਂ ਜੋ ਅਗੇ ਹੀ ਬੂਹੇ ਦੇ ਪਾਸ ਖਲੋਤੇ ਕੁਝ ਸੋਚ ਰਹੇ ਸਨ, ਕਰਬੀਰੇਂਦ੍ਰ ਸਿੰਘ ਅਤੇ ਤੇਜ ਸਿੰਘ ਨੂੰ ਵੇਖਕੇ ਬੋਲੇ "ਆਪ ਆਗਏ!"

ਪਹਿਲਾਂ ਦੋਹਾਂ ਨੇ ਦੂਰੋਂ ਪ੍ਰਣਾਮ ਕੀਤਾ ਅਤੇ ਪਾਸ ਪਹੁੰਚ ਕੇ ਓਨ੍ਹਾਂ ਦੀ ਗਲ ਦਾਂ ਉਤ੍ਰ ਦਿਤਾ।

ਕੁਮਾਰ—ਆਪਦੀ ਆਗਯਾ ਅਨੁਸਾਰ ਮਹਾਰਾਜ ਜੈ ਸਿੰਘ ਅਤੇ ਆਪਣੇ ਪਿਤਾ ਜੀ ਨੂੰ ਖੋਹਦੇ ਬਾਹਿਰ ਛਡਕੇ ਆਪ ਨੂੰ ਮਿਲਣ ਲਈ ਅ ਯਾ ਹਾਂ॥

ਸਿਧ ਨਾਥ—ਬਹੁਤ ਚੰਗਾ ਕੀਤਾ ਜੋ ਉਨਾਂ ਨੂੰ ਲੈ ਆਏ ਹੋ ਅਜ ਕੁਮਾਰੀ ਚੰਦ੍ਰਕਾਂਤਾ ਨੂੰ ਤੁਸੀ ਜ਼ਰੂਰ ਮਿਲੋਗੇ।

ਤੇਜ—ਆਪਦੀ ਕ੍ਰਿਪਾ ਹੋਵੇਗੀ ਤਾਂ ਏਸੇ ਤਰਾਂ ਹੋਵੇਗਾ।

ਸਿਧ ਨਾਥ—ਸੁਣਾਓ ਹੋਰ ਤਾਂ ਸਭ ਸੁਖ ਹੈ ? ਬਿਜੈ ਗੜ੍ਹ ਤੇ ਨੌਗੜ੍ਹ ਵਿਚ ਕੋਈ ਬਖੇੜਾ ਤਾਂ ਨਹੀਂ ਹੋਇਆ ।

ਤੇਜ—ਅਚੰਭਤ ਹੋਕੇ ਹਾਂ ਕੁਛ ਬਖੇੜਾ ਜੇਹਾ ਤਾਂ ਹੋਜਾਂਦੀ ਕੋਈ ਜ਼ਾਲਮਖਾਂ ਨਾਂਮੀ ਦੋਹਾਂ ਰਾਜਿਆਂ ਦਾ ਵੈਰੀ ਜੰਮਿ ਆਯਾ ।

ਹਾਂ ਇਹ ਤਾਂ ਮਲੂਮ ਹੈ ਬਸ਼ਕ ਬਦਰੀ ਨਾਥ ਆਪਣੇ ਹੁਨਰ ਵਿਚ ਬੜਾ ਉਸਤਾਦ ਹੈ ਐਸੀ ਚਲਾਕੀ ਨਾਲ ਉਸਨੂੰ ਫੜਿਆ ਹੈ ਚਾਹ ਹੋਯ ਜੋ ਓਹ ਲੋਕ ਮਰੇ ਗਏ, ਹੁਣ ਓਨਾਂ ਦੇ ਸੰਗੀ ਸਾਥੀਆਂ ਨੂੰ ਦੋਹਾਂ ਰਾਜਿਆਂ ਨਾਲ ਵੈਰ ਕਰਨਦਾ ਹੌਸਲਾ ਨਾ ਪਵੇਗਾ, ਅਓ ਫਿਰ ਤੂੰ ਕੇ ਟਲਾਂ ਕਰਦੇ ।

ਕੁਮਾਰ—ਬਹੁਤ ਹਛਾ ।

ਤੇਜ—ਜਦ ਆਪਨੂੰ ਏਹ ਸਭ ਹਾਲ ਮਾਲੂਮ ਹੈ ਤਾਂ ਇਹ ਭੀ ਤਾਂ ਜ਼ਰੂਰ ਪਤਾ ਹੋਊ, ਕਿ ਜ਼ਾਲਮ ਖਾਂ ਕੌਣ ਹੈ ?

ਸਿਧ ਨਾਥ—ਨਹੀਂ ਇਹ ਤਾਂ ਮਲੂਮ ਨਹੀਂ ਕਿ ਉਹ ਕੌਣ ਸੀ ਪਰ ਅਨੁਮਾਨ ਕੀਤਾ ਜਾਂਦਾ ਹੈ ਕਿ ਨਾਜ਼ਮ ਯਾਂ ਅਹਿਮਦ ਦੇ ਸਾਕਾਂ ਵਿਚੋਂ ਕੋਈ ਹੋਵੇਗਾ ।

ਕੁਮਾਰ—ਠੀਕ ਹੈ ਜੋ ਆਪ ਸੋਚਦੇ ਹੈਂ ਓਹੋ ਹੈ ।

ਸਿਧ ਨਾਥ—ਮਹਾਰਾਜ ਸ਼ਿਵਦਤ ਤਾਂ ਬਨ ਨੂੰ ਚਲੇ ਗਏ ।

ਕੁਮਾਰ—ਜੀ ਹਾਂ, ਓਹ ਤਾਂ ਮੇਰੇ ਪਿਤਾ ਨੂੰ ਕਹਿ ਗਏ ਹਨ ਕਿ ਅਸੀਂ ਹੁਣ ਤਪਸਯਾ ਕਰਾਂਗੇ ।

ਸਿਧ ਨਾਥ—ਭਾਵੇਂ ਕੁਝ ਹੋਵੇ ਪਰ ਵੈਰੀ ਦਾ ਕਦੇ ਵਿਸਾਹ ਨਹੀਂ ਕਰਨਾ ਚਾਹੀਦਾ ।।

ਕੁਮਾਰ—ਤਾਂ ਕੀਹ ਓਹ ਫੇਰ ਵੈਰ ਉਤੇ ਲਕ ਬੰਨ ਲੈਣਗੇ

ਸਿਧ ਨਾਥ—ਕੀ ਪਤਾ ਹੈ ।

ਕੁਮਾਰ—ਹੁਣ ਜੇ ਆਗਿਆ ਹੋਵੇ ਤਾਂ ਬਾਹਰ ਜਾਕੇ ਆਪਣੇ

ਪਿਤਾ ਤੇ ਮਹਾਰਾਜ ਜੈ ਸਿੰਘ ਨੂੰ ਲੈ ਆਵਾਂ ?

ਸਿਧ ਨਾਥ—ਹਾਂ ਪਹਿਲਾਂ ਏਹ ਤਾਂ ਸੁਣ ਲਵੋ ਕਿ ਤੁਹਾਨੂੰ ਪਹਿਲੇ ਕਿਉਂ ਸਦਿਆ ਹੈ ?

ਕੁਮਾਰ—ਕਹੀਏ ।

ਸਿਧ ਨਾਥ—ਏਹ ਪ੍ਰਸਿਧ ਗਲ ਹੈ ਕਿ ਜਿਸ ਚੀਜ਼ ਨੂੰ ਮਨ ਬਹੁਤ ਚਾਹੁੰਦਾ ਹੈ ਜੇਕਰ ਓਹ ਗਵਾਚ ਜਾਵੇ ਅਤੇ ਬਹੁਤ ਜਤਨ ਕਰਨ ਨਾਲ ਜਾਂ ਹੈਰਾਨ ਹੋਕੇ ਫਿਰਨ ਨਾਲ ਓਹ ਚੀਜ਼ ਅਚਾਨਕ ਮਿਲ ਪਵੇ ਤਾਂ ਉਸਨੂੰ ਚਾਹੁਣ ਵਾਲਾ ਉਸ ਉਤੇ ਐਉਂ ਡਿਗਦਾ ਹੈ ਜਿਸ ਤਰਾਂ ਭੁਖਾ ਬਾਜ਼ ਸ਼ਿਕਾਰ ਉਤੇ, ਏਹ ਅਸੀ ਜਾਣਦੇ ਹੀ ਹਾਂ ਕਿ ਚੰਦ੍ਰਕਾਂਤਾ ਅਤੇ ਆਪਦਾ ਬਹੁਤ ਪ੍ਰੇਮ ਹੈ, ਅਚਾਨਕ ਦੋਹਾਂ ਰਾਜਿਆਂ ਦੇ ਸਾਹਮਣੇ ਤੁਸੀ ਉਸਨੂੰ ਦੇਖੋਗੇ ਤਾਂ ਉਹ ਤੁਹਾਨੂੰ ਦੇਖੇਗੀ ਤਾਂ ਹੋ ਸਕਦਾ ਹੈ ਕਿ ਤੁਸਾਨੂੰ ਲੋਕਾਂ ਦੇ ਸ਼ਾਹਮਣੇ ਕੁਝ ਧੋਖਾ ਜਾਂ ਕੁਮਾਰੀ ਪਾਸੋਂ ਕਿਸ ਪ੍ਰਕਾਰ ਦੀ ਚੰਚਲਤਾ (ਬੇਅਦਬੀ) ਹੋ ਜਾਵੇ ਜਾਂ ਜੋਸ਼ ਵਿਚ ਆਕੇ ਇਕਦੇ ਪਾਸ ਜਾ ਖਲੋਵੋ ਤਾਂ ਭੀ ਉਚਿਤ ਨ ਹੋਵੇਗਾ ਇਸ ਲਈ ਮੇਰੀ ਸਲਾਹ ਹੈ ਕਿ ਉਨਾਂ ਲੋਕਾਂ ਦੇ ਆਉਣ ਤੋਂ ਪਹਿਲਾਂ ਹੀ ਤੁਸੀ ਕੁਮਾਰੀ ਨੂੰ ਮਿਲ ਲਵੋ ਆਓ ਮੇਰੇ ਨਾਲ ਚਲੇ ਆਓ ।

ਆਹਾ ! ਇਸ ਵੇਲੇ ਤਾਂ ਕੁਮਾਰ ਦੇ ਮਨ ਦੀ ਮੁਰਾਦ ਪੂਰੀ ਹੋਈ, ਕੇਹ ਚਿਰ ਪਿਛੋਂ ਅੱਜ ਬਾਬਾ ਜੀ ਦੀ ਕ੍ਰਿਪਾ ਨਾਲ ਕੁਮਾਰੀ ਦਾ ਮਿਲਾਪ ਹੋਵੇਗਾ ਜਿਸਦੇ ਵਾਸਤੇ ਦਿਨ ਰਾਤ ਚੈਨ ਨਹੀਂ ਸੀ ਜਾਨ ਤੋਂ ਹਥ ਧੋ ਬੈਠ ਸਨ, ਜਿਸਦੇ ਇਕ ਵਾਰੀ ਮਿਲਣ ਤੇ ਰਾਜ ਪਾਟ ਵਾਰ ਦਿਤਾ ਸੀ, ਅਜ ਅਚਾਨਕ ਉਸਦਾ ਮਿਲਾਪ ਹੋਵੇਗਾ ਸੋ ਭੀ ਅਜੇਹੇ ਸਮੇ ਜਦ ਕਿਸ ਦਾ ਡਰ ਨਹੀਂ ਕੋਈ ਰੰਜ ਗ਼ਮ ਨਹੀਂ ਕੋਈ ਵੈਰੀ ਬਾਕੀ ਨਹੀਂ । ਅਜੇਹ ਸਮੇਂ

ਕੁਮਾਰ ਦੀ ਖੁਸ਼ੀ ਦਾ ਕੀ ਠਿਕਾਣਾ ਹੈ। ਕਲੇਜਾ ਉਛਲਣ ਲਗ ਪਿਆ ਮਾਰੇ ਖੁਸ਼ੀ ਦੇ ਸਿਧ ਨਾਥ ਦੀ ਗਲ ਦਾ ਉੱਤਰ ਭੀ ਨ ਦੇ ਸਕੇ ਅਰ ਉਨਾਂ ਦੇ ਪਿਛੇ ੨ ਤੁਰ ਪਏ।

ਥੋੜੀ ਹੀ ਦੂਰ ਗਏ ਹੋਣਗੇ ਕਿ ਇਕ ਦਾਸੀ ਫੁਲ ਤੋੜਦੀ ਨਜਰ ਆਈ ਜਿਸਨੂ ਸਦਕੇ ਸਿਧ ਨਾਥ ਨੇ ਕਿਹਾ ਤੂੰ ਕੁਮਾਰੀ ਚੰਦ੍ਰਕਾਂਤਾ ਦੇ ਪਾਸ ਜ਼ਾਕੇ ਕਹੋ ਕਿ ਕੌਰ ਬੀਰੰਦਰ ਸਿੰਘ ਜੀ ਤੈਨੂੰ ਮਿਲਣ ਆਂਏ ਹਨ ਤੂ ਅਪਣੀਆਂ ਸਖੀਆਂ ਨੂੰ ਨਾਲ ਲੈਕ ਆਪਣੇ ਕਮਰੇ ਵਿਚ ਜਾਕੇ ਬੈਠ।

ਏਹ ਸੁਣਦਿਆਂ ਹੀ ਓਹ ਦਾਸੀ ਦੌੜ ਕੇ ਇਕ ਪਾਸੇ ਚਲੀ ਗਈ ਅਰ ਸਿਧ ਨਾਥ ਜੀ ਕੁਮਾਰ ਅਤੇ ਤੇਜ ਸਿੰਘ ਨੂੰ ਨਾਲ ਲੈਕੇ ਏਧਰ ਓਧਰ ਫਿਰਨ ਲਗ ਪਏ।

ਕੌਰ ਬੀਰੇਂਦ ਸਿੰਘ ਅਤੇ ਤਜ ਸਿੰਘ ਦੋਵੇਂ ਆਪੋ ਆਪਣੇ ਫਿਕਰ ਵਿਚ ਪੈ ਗਏ ਤੇਜ ਸਿੰਘ ਨੂੰ ਭੀ ਚਪਲਾ ਦੇ ਮਿਲਨ ਦੀ ਬੜੀ ਖੁਸ਼ੀ ਸੀ। ਦੋਵੇਂ ਏਹ ਸੋਚਣ ਲਗ ਪਏ ਕਿ ਕਿਸ ਦਸ਼ਾ ਵਿਚ ਮੇਲ ਹੋਵੇਗਾ ਓਨ੍ਹਾਂ ਨਾਲ ਕੀ ਗਲ ਬਾਤ ਕਰਾਂਗੇ ਕੀ ਪੁਛਾਂਗੇ ਜੇ ਓਹ ਸਾਨੂੰ ਹਨੋਰਾ ਦੇਣੀਗੀਆਂ ਤਾਂ ਕੀ ਉੱਤਰ ਦੇਵਾਂਗੇ ? ਏਸ ਸੋਚ ਵਿਚ ਦੋਵੇਂ ਅਜੇਹੇ ਲੀਣ ਹੋ ਗਏ ਕਿ ਫੇਰ ਸਿਧ ਨਾਥ ਯੋਗੀ ਨਾਲ ਕੋਈ ਗਲ ਬਾਤ ਨ ਕੀਤੀ, ਚੁਪ ਚਾਪ ਦੇਰ ਚਿਰ ਤਕ ਯੋਗੀ ਜੀਦੇ ਪਿਛੇ ੨ ਫਿਰਦੇ ਰਹੇ॥

ਫਿਰ ਤੁਰਕੇ ਦੋਹਾਂ ਨੂੰ ਨਾਲ ਲੈਕੇ ਸਿਧ ਨਾਥ ਯੋਗੀ ਜੀ ਉਸ ਕਮਰੇ ਦੇ ਪਾਸ ਪਹੁੰਚੇ ਜਿਥੇ ਕੁਮਾਰੀ ਦਾ ਦਰਬਾਰ ਦੇਖਿਆ ਸੀ ਓਥੇ ਸਿਧ ਨਾਥ ਨ ਕੁਮਾਰ ਵਲ ਦੇਖਕੇ ਕਿਹਾਃ—

ਜਾਓ ਇਸ ਕਮਰੇ ਵਿਚ ਕੁਮਾਰੀ ਚੰਦ੍ਰਕਾਂਤਾ ਅਤੇ ਓਸ ਦੀਆਂ ਸਖੀਆਂਨੂੰ ਮਿਲੋ ਮੈਂ ਓਨਾਂ ਵਿਚ ਕੋਈਹੋਰ ਕੰਮਕਰਦਾਹਾਂ

# ਅਠਾਰੁਵਾਂ ਕਾਂਡ

ਕੌਰ ਬੀਰੇਂਦਰਸਿੰਘ ਜੀ ਓਸ ਕਮਰੇ ਦੇ ਅੰਦਰ ਵੜੇ, ਦੂਰੋਂ ਕੁਮਾਰੀ ਚੰਦ੍ਰਕਾਂਤਾ ਨੂੰ ਚਪਲਾ ਅਤੇ ਚੰਪਾ ਦੇ ਨਾਲ ਖਲੋਤਿਆਂ ਬੂਹੇ ਵਲ ਤਾੜੀ ਲਾਈ ਵੇਖਿਆ ।

ਦੇਖਦਿਆਂ ਹੀ ਕੌਰ ਬੀਰੇਂਦਰ ਸਿੰਘ ਕੁਮਾਰੀ ਵਲ ਦੌੜੇ ਅਤੇ ਚੰਦ੍ਰਕਾਂਤਾ ਕੁਮਾਰ ਵਲ। ਅਜੇ ਦੋਵੇਂ ਕੁਛ ਦੂਰ ਹੀ ਸਨ ਕਿ ਬੇਹੋਸ਼ ਹੋਕੇ ਜ਼ਮੀਨ ਤੇ ਡਿਗ ਪਏ ॥

ਤੇਜ ਸਿੰਘ ਅਤੇ ਚਪਲਾ ਦੀ ਤਾੜੀ ਬਝ ਗਈ, ਵਿਚਾਰੀ ਚੰਪਾ ਕੌਰ ਬੀਰੇਂਦਰ ਸਿੰਘ, ਅਤੇ ਕੁਮਾਰੀ ਚੰਦ੍ਰਕਾਂਤਾ ਦੀ ਏਹ ਦਸ਼ਾ ਦੇਖਕੇ ਦੌੜਕੇ ਦੂਸਰੇ ਕਮਰੇ ਵਿਚ ਗਈ ਅਰ ਇਕ ਹਥ ਵਿਚ ਬੇਦ ਮੁਸ਼ਕ ਦੀ ਸੁਰਾਹੀ ਅਤੇ ਦੂਸਰੇ ਵਿਚ ਸੁਕੀ ਚ.ਕਨੀ ਮਿਟੀ ਦੀ ਢੀਮ ਲੈਕੇ ਦੌੜੀ ਆਈ।

ਦੋਹਾਂ ਦੇ ਮੂੰਹ ਉਤੇ ਅਰਕ ਦਾ ਛਿਟਾ ਦਿਤਾ ਅਰ ਥੋੜਾ ਜੇਹਾ ਅਰਕ ਓਸ ਮਿਟੀ ਉਤੇ ਪਾਕੇ ਹਲਕਾ ਲਖਲਖਾ ਬਨਾਕੇ ਦੋਹਾਂ ਨੂੰ ਸੁੰਘਾਯਾ ॥

ਕੁਝ ਚਿਰ ਪਿਛੋਂ ਤੇਜ ਸਿੰਘ ਅਤੇ ਚਪਲਾ ਦੀ ਤਾੜੀ ਹਟੀ। ਓਹ ਕੁਮਾਰ ਅਤੇ ਕੁਮਾਰੀ ਦੀ ਏਹ ਦਸ਼ਾ ਵੇਖਕੇ ਹੋਸ਼ ਵਿਚ ਲਿਆਉਣ ਦਾ ਯਤਨ ਕਰਨ ਲਗੇ।

ਕੌਰ ਬੀਰੇਂਦਰ ਸਿੰਘ ਅਤੇ ਚੰਦ੍ਰਕਾਂਤਾ ਦੋਵੇਂ ਹੋਸ਼ ਵਿਚ ਆਏ, ਦੋਵੇਂ ਇਕ ਦੂਸਰੇ ਵਲ ਦੇਖਣ ਲਗ ਪਏ ਮੂੰਹੋਂ ਕਿਸੇ ਦੇ ਕੋਈ ਗਲ ਨਹੀਂ ਨਿਕਲਦੀ ਸੀ, ਕੀ ਪੁਛੀਏ ਕਿਸ ਗਲ ਦਾ ਗਿਲਾ ਕਰੀਏ ਕੇਹੜੀ ਗਲ ਛੇੜੀਏ ਦੋਹਾਂ ਦੇ ਮਨ ਵਿਚ ਏਹੋ ਜੋਸ਼ ਸੀ ਫਿਰ ਵਿਚੋਂ ਗਲ ਨਿਕਲਦੀ ਸੀ ਪਰ ਸੰਘ ਵਿਚ ਆਕੇ

ਅਟਕ ਜਾਂਦੀ ਸੀ। ਦੋਹਾਂ ਦੀਆਂ ਅੱਖਾਂ ਭਰ ਗਈਆਂ ਸਗੋਂ ਅੱਥਰੂ ਭੀ ਕਿਰਨ ਲਗ ਪਏ।

ਘੰਟ ਤੀਰ ਗਏ, ਦੇਖਾ ਦੇਖੀ ਵਿਚ ਹੀ ਅਜੇਹੇ ਲੀਨ ਹੋਏ ਕਿ ਕਿਸਨੂੰ ਸਗਾਰਦੀ ਸੁਧ ਨ ਰਹੀ ਕਿਥ ਬੈਠੇ ਹਾਂ ਕੀ ਕਰ ਰਹੇ ਹਾਂ; ਸਾਹਮਣੇ ਕੌਣਹੈ ਕਿਸ ਨੂੰ ਭੀ ਇਸ ਗਲ ਦਾ ਧਿਆਨ ਨ ਰਿਹਾ॥

ਕੌਰ ਬੀਰੇਂਦਰ ਸਿੰਘ ਅਤੇ ਕੁਮਾਰੀ ਚੰਦ੍ਰਕਾਂਤਾ ਦੇ ਮਨ ਦਾ ਹਾਲ ਜੇਕਰ ਕਿਸੇ ਨੂ ਮਲੂਮ ਹੈ ਤਾਂ ਤੇਜਸਿੰਘ ਅਤੇ ਚਪਲਾ ਨੂੰ, ਦੂਸਰਾ ਕੌਣ ਜਾਣੇ ਅਰ ਓਨਾਂ ਦੇ ਪ੍ਰੇਮ ਦਾ ਅਨੁਮਾਨ ਕਰ ਸਕੇ, ਸੋ ਓਹ ਦੋਵੇਂ ਭੀ ਆਪਣੇ ਆਪ ਵਿਚ ਨਹੀਂ ਸਨ, ਹਾਂ ਵਿਚਾਰੀ ਚੰਪਾ ਇਨਾਂ ਦੋਵਾਂ ਦਾ ਹਦ ਤੋਂ ਵਧਿਆ ਹੋਯਾ ਪ੍ਰੇਮ ਵੇਖਕੇ ਘਬਰਾ ਉਠੀ ਮਨ ਵਿਚ ਸੋਚਣ ਲਗੀ ਕਿ ਕਿਤੇ ਅਜੇਹਾ ਨ ਹੋਵੇ ਕਿ ਏਸੇ ਦੇਖਾ ਦੇਖੀ ਵਿਚ ਦੋਹਾਂ ਦਾ ਦਿਮਾਗ ਵਿਗੜ ਜਾਵੇ ਕੋਈ ਅਜਿਹਾ ਢੰਗ ਕਰਨਾ ਚਾਹੀਦਾ ਹੈ ਜਿਸ ਨਾਲ ਇਨਾਂ ਦੀ ਏਹ ਦਸ਼ਾ ਹਟ ਜਾਵੇ ਅਤੇ ਆਪਸ ਵਿਚ ਗੱਲਾਂ ਕਰਨ ਲਗ ਪੈਣ। ਛੇਕੜ ਕੁਮਾਰੀ ਦਾ ਹਥ ਫੜਕੇ ਚੰਪਾ ਬੋਲੀ :—

ਕੁਮਾਰੀ! ਤੁਸੀਂ ਤਾਂ ਕਹਿੰਦੇ ਸੀ ਕਿ ਜਦ ਕੁਮਾਰ ਮਿਲਣਗੇ ਤਾਂ ਓਨਾਂਨੂੰ ਪੁਛਾਂਗੇ ਕਿ ਬਨ ਕੰਨਯਾਂ ਕਿਸਦਾ ਨਾਉਂ ਰਖਿਆ ਸੀ? ਓਹ ਕੇਹੜੀ ਇਸਤ੍ਰੀ ਹੈ? ਓਸ ਨਾਲ ਕੀ ਪ੍ਰਣ ਕੀਤਾ ਸੀ? ਹੁਣ ਕਿਸਦੇ ਨਾਲ ਵਿਆਹ ਕਰਨਦੀ ਸਲਾਹ ਹੈ? ਕੀ ਇਹ ਗਲਾਂ ਤੁਸੀਂ ਭੁਲ ਗਏ ਹੋ? ਕੀ ਹੁਣ ਨ ਪੁਛੋਗੇ?

ਕਿਸ ਪਾਸੇ ਕਿਸੇ ਦੀ ਲਿਵ ਤਦ ਤਕ ਲਗੀ ਰਹਿੰਦੀ ਹੈ, ਜਿੰਨਾ ਚਿਰ ਕੋਈ ਦੂਸਰਾ ਆਦਮੀ ਕਿਸੇ ਤਰਾਂ ਦੀ ਗਲ ਦੀ

ਸਣ ਉਸਦੇ ਮਨ ਨੂੰ ਨਾ ਮਾਰੇ, ਅਰ ਛੇੜਕੇ ਉਸਦੇ ਧਿਆਨ ਨੂੰ ਨਾ ਵਿਗਾੜ, ਇਸ ਵਾਸਤੇ ਯੋਗੀਆਂ ਨੂੰ ਇਕਾਂਤ ਵਿਚ ਬੈਠਣ ਦੀ ਆਗਿਆ ਹੈ, ਕੌਰ ਬੀਰੇਂਦਰ ਸਿੰਘ ਅਤੇ ਰਾਜ ਕੁਮਾਰੀ ਚੰਦ੍ਰਕਾਂਤਾ ਦਾ ਪ੍ਰੇਮ ਸਾਧਾਰਨ ਨਹੀਂ ਸੀ, ਉਹ ਦੋਵੇਂ ਇਕ ਰੂਪ ਹੋਏ ਹੋਏ ਸਨ ਮਨ ਹੀ ਮਨ ਫਿਰ ਆਪਣੇ ਵਿਛੜੇ ਦਾ ਅਸਹ ਦੁਖ ਇਕ ਦੂਸਰੇ ਨੂੰ ਦਸਿਆ, ਇਹ ਦੋਵੇਂ ਸਮਝ ਗਏ ਪਰ ਕਿਸੇ ਹੋਰ ਨੂੰ ਮਲੂਮ ਨਾ ਹੋਇਆ ਕਿਉਂਕਿ ਜ਼ਬਾਨ ਦੋਹਾਂ ਦੀ ਬੰਦ ਸੀ। ਹਾਂ ਚੰਪਾ ਦੀ ਗਲ ਨੇ ਦੋਹਾਂ ਨੂੰ ਰੂਬਰੂ ਕੀਤਾ, ਦੋਹਾਂ ਦੀਆਂ ਚਾਰ ਅੱਖਾਂ ਜੋ ਇਕ ਹੋ ਰਹੀਆਂ ਸਨ; ਹਿਲ ਜਲਕੇ ਨੀਰੀਆਂ ਹੋ ਗਈਆਂ ਅਤੇ ਸਿਰ ਨੀਵਾਂ ਕਰਕੇ ਦੋਵੇਂ ਕੁਛ ਬੋਲਣ ਲਗ ਪਏ ਕੀ ਜਾਣੀਏ ਦੋਵੇਂ ਕੀ ਬੋਲਦੇ ਅਤੇ ਸਮਝਦੇ ਸਨ, ਏਨਾਂ ਦੀਆਂ ਓਹੋ ਹੀ ਜਾਣਦੇ ਹੋਣਗੇ, ਟੁਟੀਆਂ ਭਜੀਆਂ ਪਾਗਲਾਂ ਵਾਲੀਆਂ ਗਲਾਂ ਕੌਣ ਸਮਝੇ ਕਿਸਦੀ ਸਮਝ ਵਿਚ ਆਵੇ, ਨਾ ਤਾਂ ਕੁਮਾਰ ਪਾਸੋਂ ਹੀ ਕੁਮਾਰੀ ਦਾ ਗਿਲਾ ਹੋ ਸਕਿਆ ਤੇ ਨਾ ਕੁਮਾਰੀ ਹੀ ਉਨਾਂ ਦੀ ਸੁਖ ਸ਼ਾਂਤ ਪੁਛ ਸਕੀ, ਓਹ ਦੋਵੇਂ ਪਹਿਰ ਭਰ ਆਮ ਸਾਮਣੇ ਬਠੇ ਰਹਿੰਦੇ, ਤਾਂ ਭੀ ਜ਼ਬਾਨ ਨਾ ਖੁਲਦੀ ਪਰ ਏਥੇ ਤਾਂ ਦੋ ਹੀ ਘੰਟਿਆਂ ਪਿਛੋਂ ਸਿਧਨਾਥ ਯੋਗੀ ਨੇ ਦੋਹਾਂ ਨੂੰ ਵਖੋ ਵਖ ਕਰ ਦਿਤਾ।

ਇਕ ਦਾਸੀ ਨੇ ਬਾਹਰੋਂ ਆਕੇ ਕਿਹਾ : ਕੁਮਾਰ ! ਆਪਨੂੰ ਸਿਧਨਾਥ ਬਾਬਾ ਜੀ ਨੇ ਬਹੁਤ ਛੇਤੀ ਸਦਿਆ ਹੈ ਚਲੋ ਮਿਲਨ ਕਰੋ।

ਕੁਮਾਰ ਦੀ ਮਜਾਲ ਨਹੀਂ ਸੀ, ਕਿ ਸਿਧ ਨਾਥ ਯੋਗੀ ਦੀ ਆਗਯਾ ਭੰਗ ਕਰਦਾ, ਘਬਰਾਕੇ ਉਸ ਵੇਲੇ ਦਸਣ ਨੂੰ ਤਿਆਰ ਹੋਗਏ, ਦੋਹਾਂ ਦੇ ਮਨਾਂ ਦੀਆਂ ਮਨ ਵਿਚ ਹੀ ਰਹਿ ਗਈਆਂ॥

ਕੁਮਾਰੀ ਚੰਦ੍ਰਕਾਂਤਾ ਨੂੰ ਉਸੇ ਤਰਾਂ ਛਡ ਕੁਮਾਰ ਉਠ

ਬਲਕਿ ਕੁਮਾਰੀ ਨੂੰ ਕੁਛ ਕਹਿਣ ਹੀ ਲਗੇ ਸਨ ਕਿ ਦੂਸਰੀ ਦਾਸੀ ਨੇ ਆਕੇ ਛੁੱਤੀ ਦੀ ਹਰੋਲੀ ਮਚਾ ਦਿਤੀ । ਛੇਕੜ ਕੋਰ ਬੀਰੇਂਦਰ ਸਿੰਘ ਅਤੇ ਤੇਜ ਸਿੰਘ ਉਸ ਕਮਰਿਓਂ ਬਾਹਰ ਆਏ ਦੂਰੋਂ ਸਿਧ ਨਾਥ ਬਾਬਾ ਨਜ਼ਰ ਆਏ, ਜਿਨਾਂ ਨੇ ਕੁਮਾਰ ਨੂੰ ਆਪਣੇ ਪਾਸ ਸਦਕੇ ਕਿਹਾ ॥

ਅਸਾਂ ਤੁਹਾਨੂੰ ਇਹ ਨਹੀ ਸੀ ਕਿਹਾ ਕਿ ਸਾਰੀ ਦਿਹਾੜੀ ਚੰਦ੍ਰਕਾਂਤਾ ਦੇ ਪਾਸ ਬੈਠੇ ਰਹੋ; ਦੁਪਹਿਰ ਹੋਣ ਲਗੀ ਹੈ ਜਿਨਾਂ ਨੂੰ ਤੁਸੀਂ ਖੋਹ ਦੇ ਬਾਹਰ ਛਡ ਆਏ ਹੋ, ਉਹ ਤੁਹਾਨੂੰ ਉਡੀਕਦੇ ਹੋਣਗੇ ॥

ਕੁਮਾਰ—(ਸੂਰਜ ਵਲ ਦੇਖਕੇ) ਜੀ ਹਾਂ ਦਿਨ ਤਾਂ

ਬਾਬਾ—ਦਿਨ ਤਾਂ ਕੀ ?

ਕੁਮਾਰ—(ਕੁਛ ਘਬਰਾਕੇ) ਦਿਨ ਤਾਂ ਹੋਗਿਆ ਹੈ ਜੋ ਹੁਣ ਆਗਯਾ ਹੋਵੇ ਤਾਂ ਮੈਂ ਜਾਕੇ ਆਪਣੇ ਪਿਤਾ ਅਤੇ ਮਹਾਰਾਜ ਜੈ ਸਿੰਘ ਨੂੰ ਸਦ ਲਿਆਵਾਂ ॥

ਬਾਬਾ—ਹਾਂ ਜਾਓ ਓਨ੍ਹਾਂ ਨੂੰ ਨਾਲ ਲੈਆਓ, ਪਰ ਮੇਰੇ ਵਲੋਂ ਦੋਹਾਂ ਰਾਜਿਆ ਨੂੰ ਕਹਿ ਦੇਣਾ ਕਿ ਇਸ ਖੋਹ ਦੇ ਅੰਦਰ ਓਨਾਂ ਲੋਕਾਂ ਨੂੰ ਨਾਲ ਲਿਅਉਣਾ ਜਿਨਾਂਦੇ ਸਾਮਣੇ ਕੁਮਾਰੀ ਹੋਸਕੇ ।

ਕੁਮਾਰੀ—ਬਹੁਤ ਹਛਾ ।

ਬਾਬਾ—ਜਾਓ ਹੁਣ ਢਿਲ ਨਾ ਕਰੋ ।

ਕੁਮਾਰ—ਪ੍ਰਣਾਮ ਕਰਦਾ ਹਾਂ ।

ਬਾਬਾ—ਇਸਦੀ ਕੋਈ ਲੋੜ ਨਹੀਂ ਕਿਉਂਕਿ ਅਜ ਹੀ ਤੁਸਾ ਮੁੜ ਆਉਣਾ ਹੈ ।

ਤੇਜ ਸਿੰਘ—ਡੰਡੌਤ ।

ਬਾਬਾ ਤੈਨੂੰ ਤਾਂ ਸਾਰੀ ਉਮਰ ਡੰਡੌਤ ਕਰਨਦਾ ਸਮਾ ਮਿਲੇਗਾ ਪਰ ਇਸ ਵੇਲੇ ਇਸ ਗਲ ਦਾ ਧਿਆਨ ਰਖਣਾ ਕਿ ਤੁਹਾਡੀ

ਜਥਾਨੀ ਕੁਮਾਰੀ ਦੇ ਮਿਲਣ ਦਾ ਹਾਲ ਬਾਹਰ ਵਾਲੇ ਨਾ ਸੁਣਨ ਅਤੇ ਆਉਂਦੀ ਵਾਰੀ ਜੇ ਦਿਨ ਥੋੜਾ ਹੋਵੇ ਤਦ ਨਾ ਆਉਣਾ।

ਤੇਜ ਸਿੰਘ—ਜੀ ਅਸੀਂ ਨਹੀਂ ਕਹਿੰਦੇ।

ਬਾਬਾ—ਹਛਾ ਜਾਓ।

ਦੋਵੇਂ ਆਦਮੀ ਸਿਧ ਨਾਥ ਬਾਬਾ ਤੋਂ ਵਿਦਾ ਹੋਕੇ ਸਾਧਾਰਨ ਰਸਤੇ ਹੁੰਦੇ ਹੋਏ ਬਾਹਰ ਆਏ।

ਲਸ਼ਕਰ ਵਿਚ ਜਾਕੇ ਮਹਾਰਾਜ ਸੁਰੇਂਦਰ ਸਿੰਘ ਅਤੇ ਜੈ ਸਿੰਘ ਨੂੰ ਮਿਲੇ ਅਰ ਸਿਧ ਨਾਥ ਯੋਗੀ ਦਾ ਸੁਨੇਹਾ ਦਿਤਾ ਦੋਹਾਂਨੇ ਪੁਛਿਆ ਕਿ ਬਾਬਾ ਜੀ ਨੇ ਤੁਹਾਨੂੰ ਪਹਿਲਾਂ ਕਿਉਂ ਸਦਿਆ ਸੀ? ਇਸਦੇ ਉੱਤਰ ਵਿਚ ਜੋ ਕੁਛ ਉਚਿਤ ਸਮਝਿਆ ਕਹਿਕੇ ਆਪਣੇ ਡੇਰੇ ਵਿਚ ਆਏ ਇਸ਼ਨਾਨ ਪੂਜਾ ਕਰਕੇ ਭੋਜਨ ਕੀਤਾ।

ਰਾਜਾ ਸੁਰੇਂਦ੍ਰ ਸਿੰਘ ਅਤੇ ਮਹਾਰਾਜ ਜੈ ਸਿੰਘ ਇਕਾਂਤ ਵਿਚ ਬੈਠਕੇ ਇਸ ਗਲ ਦੀ ਸਲਾਹ ਕਰਨ ਲਗੇ ਕਿ ਅਸੀਂ ਆਪਣੇ ਨਾਲ ਕਿਸ ਨੂੰ ਖੋਹ ਵਿਚ ਲੈ ਚਲੀਏ।

ਸੁਰੇਂਦ੍ਰ—ਯੋਗੀ ਜੀ ਨੇ ਕਹਾ ਭੇਜਿਆ ਹੈ ਕਿ ਉਨਾਂ ਨੂੰ ਆਪਣੇ ਨਾਲ ਲਿਆਓ ਜਿਨਾਂ ਦੇ ਸਾਮਣੇ ਕੁਮਾਰੀ ਹੋ ਸਕੇ।

ਜੈ ਸਿੰਘ—ਅਸੀ ਤੁਸੀ ਕੁਮਾਰ ਅਤੇ ਤੇਜ ਸਿੰਘ ਤਾਂ ਜ਼ਰੂਰ ਹੀ ਚਲਾਂਗੇ ਬਾਕੀ ਜਿਸ ਨੂੰ ਚਾਹੋ ਲੈ ਚਲੋ।

ਸੁਰੇਂਦ੍ਰ—ਬਹੁਤੇ ਆਦਮੀਆਂ ਨੂੰ ਨਾਲ ਲੈ ਜਾਣਦੀ ਕੋਈ ਲੋੜ ਨਹੀਂ, ਹਾਂ ਏਯਾਰਾਂ ਨੂੰ ਜ਼ਰੂਰ ਲੈ ਚਲਣਾ ਚਾਹੀਦਾ ਹੈ ਕਿਉਂਕਿ ਏਨਾਂ ਪਾਸੋਂ ਕੋਈ ਪਰਦਾ ਨਹੀਂ ਰਹਿ ਸਕਦਾ, ਸਗੋਂ ਏਯਾਰਾਂ ਪਾਸੋਂ ਪਰਦਾ ਕਰਨਾ ਹੀ ਨਹੀਂ ਚਾਹੀਦਾ॥

ਜੈ ਸਿੰਘ-ਆਪਦਾ ਕਹਿਣਾ ਬਹੁਤ ਠੀਕ ਹੈ ਏਨਾਂ ਏਯਾਰਾਂ ਦੇ ਬਿਨਾਂ ਹੋਰ ਕੋਈ ਇਸ ਯੋਗ ਨਹੀਂ ਹੈ ਜਿਸ ਨੂੰ ਅਸੀ ਆਪਣੇ

ਨਾਲ ਨੈ ਚਲੀਏ । ਗਲ ਬਾਤ ਕਰਦਿਆਂ ਅਰ ਸਲਾਹ ਪਕਾਉਂਦਿਆਂ ਦਿਨ ਥੋੜਾ ਰਹਿ ਗਿਆ ਸੁਰੇਂਦ੍ਰ ਸਿੰਘ ਨੇ ਤੇਜ ਸਿੰਘ ਨੂੰ ਓਸੇ ਥਾਂ ਸਦਕੇ ਪੁੱਛਿਆ ਏਥੋਂ ਤੁਰਕੇ ਬਾਬਾ ਜੀ ਤਕ ਪਹੁੰਚਣ ਤਕ ਰਸਤੇ ਵਿਚ ਕਿੰਨਾ ਚਿਰ ਲਗੇਗਾ ? ਤੇਜ ਸਿੰਘ ਨੇ ਕਿਹਾ ਜੋ ਏਧਰ ਓਧਰ ਨ ਵਖੀਏ ਅਰ ਸਿਧੇ ਜਾਈਏ ਤਾਂ ਪੰਜ ਛੇ ਘੜੀਆਂ ਓਥੋਂ ਤਕ ਪਹੁੰਚਦਿਆਂ ਲਗਣਗੀਆਂ ਜਿਥੇ ਬਾਬਾ ਜੀ ਰਹਿੰਦੇ ਹਨ । ਮੇਰੀ ਸਲਾਹ ਵਿਚ ਇਸ ਵੇਲੇ ਉਥੇ ਨਹੀਂ ਜਾਣਾ ਚਾਹਦਾ ਕਿਉਂਕਿ ਦਿਨ ਬਹੁਤ ਥੋੜਾ ਰਹਿ ਗਿਆ ਹ ਅਰ ਏਸ ਖੋਹ ਵਿਚ ਬੜੇ ਵਿੰਗੇ ਟੇਡੇ ਰਸਤੇ ਆਉਂਦੇ ਹਨ ਹਨੇ । ਹੋਗਿਆ ਤਾਂ ਇਕ ਪੈਰ ਭੀ ਅਗੇ ਨਹੀਂ ਪੁਟ ਸਕਦੇ ।

ਕੁਮਾਰੀ ਨੂ ਵੇਖਣ ਲਈ ਮਹਾਰਾਜ ਜੈ ਸਿੰਘ ਬਹੁਤ ਘਬਰਾ ਰਹੇ ਸਨ ਪਰ ਐਸ ਵੇਲੇ ਤੇਜ ਸਿੰਘ ਦੀ ਸਲਾਹ ਓਨਾਂ ਨੂ ਮੰਨਣੀ ਪਈ ਅਤੇ ਦੂਸਰੇ ਦਿਨ ਸਵੇਰੇ ਖੋਹ ਵਿਚ ਜਾਣ ਦੀ ਸਲਾਹ ਹੋਈ

## ਉਨੀਵਾਂ ਕਾਂਡ

ਬਹੁਤ ਸਵੇਰੇ ਮਹਾਰਜ ਜੈਸਿੰਘ ਰਾਜਾ ਸੁਰੇਂਦਰ ਸਿੰਘ ਤੇ ਕੁਮਾਰ ਆਪਣੇ ਸਾਰੇ ਏਯਾਰਾਂ ਨੂੰ ਨਾਲ ਲੈਕੇ ਖੋਹ ਦੇ ਬੂਹੇ ਤੇ ਪਹੁੰਚੇ, ਤੇਜ ਸਿੰਘ ਨੇ ਦੋਵੇਂ ਜੰਦਰੇ ਖੋਲ ਜਿਸ ਨੂੰ ਵੇਖ ਕੇ ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਬਹੁਤ ਹੈਰਾਨ ਹੋਏ ਖੋਹ ਦੇ ਅੰਦਰ ਜਾਕੇ ਏਨਾਂ ਦੀ ਦਸ਼ਾ ਹੋਰ ਹੀ ਹੋ ਗਈ ਅਰੇ ਭਿਤ ਹੋਕੇ ਚੌਹੀਂ ਪਾਸੀਂ ਵੇਖਣ ਲਗ ਪਏ ।

ਫਿਰਾਉਂਦੇ ਤੁਰਾਉਂਦੇ ਕਈ ਅਚੰਭੇ ਦੀਆਂ ਚੀਜਾਂ ਵਿਖਾਉਂਦੇ ਅਤੇ ਕਛ ਹਾਲ ਸਮਝਾਉਂਦੇ ਸਭਨਾਂ ਨੂੰ ਨਾਲ ਲਈ ਤੇਜ ਸਿੰਘ ਓਸ ਬਾਗ ਦੇ ਬੂਹੇ ਓਤੇ ਪਹੁੰਚੇ ਜਿਸ ਵਿਚ ਸਿਧ

ਨਾਥ ਜੀ ਰਹਿੰਦੇ ਸਨ ਏਨ ਲੋਕਾਂ ਦੇ ਪਹੁੰਚਣ ਥੋਂ ਤਹਿਲਾਂ ਹੀ ਸਿਧ ਨਾਥ ਜੀ ਅਗੁਵਾਨੀ ਲਈ ਬੂਹੇ ਤੇ ਖੜੇ ਸਨ।

ਤੇਜ ਸਿੰਘ ਨੇ ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਨੂੰ ਉਂਗਲੀ ਦੀ ਸੈਨਤ ਨਾਲ ਦਸਕੇ ਕਿਹਾ ਵੇਖੋ ਔਹ ਸਿਧ ਨਾਥ ਬਾਬਾ ਬੂਹੇ ਤੇ ਖਲੋਤੇ ਹਨ।

ਦੋਵੇਂ ਰਾਜੇ ਚਾਹੁੰਦੇ ਸਨ ਕਿ ਛੇਤੀ ਨਾਲ ਪਹੁੰਚਕੇ ਬਾਬਾ ਜੀ ਨੂੰ ਪ੍ਰਨਾਮ ਕਰੀਏ ਇਸਤੋਂ ਪਹਿਲਾਂ ਹੀ ਬਾਬਾ ਜੀਨੇ ਉਚੀ ਕਹਿ ਦਿਤਾ ਖਬਰ ਦਾਰ ਕੋਈ ਅਦਮੀ ਮੈਨੂੰ ਪ੍ਰਨਾਮ ਨਾ ਕਰੇ ਨਹੀਂ ਤਾਂ ਪਛਤਾਓਗੇ ਅਰ ਮੈਨੂੰ ਨਹੀਂ ਮਿਲ ਸਕੋਗੇ।

ਸਲਾਹ ਕਰਦੇ ਹੀ ਰਹਿ ਗਏ ਕਿਸਦੀ ਮਜਾਲ ਸੀ ਜੋ ਡੰਡੌਤ ਕਰ ਸਕੇ ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਹੈਰਾਨ ਸਨ ਕਿ ਬਾਬਾ ਜੀਨੇ ਡੰਡੌਤ ਕਰਨ ਤੋਂ ਕਿਉਂ ਰੋਕਿਆ ਹੈ ਪਾਸ ਜਾਕੇ ਹਥ ਮਿਲਾਉਣਾ ਚਾਹਿਆ ਪਰ ਬਾਬਾ ਜੀਨੇ ਏਸ ਨੂੰ ਭੀ ਸਵੀਕਾਰ ਨ ਕੀਤਾ ਅਰ ਕਿਹਾ ਮੈਂ ਇਸ ਯੋਗ ਨਹੀ ਹਾਂ ਕਿ ਆਪ ਨਾਲ ਹਥ ਮਿਲਾ ਸਕਾਂ ਆਪਦਾ ਮਾਨ ਮੈਥੋਂ ਬਹੁਤ ਉਚਾ ਹੈ।

ਸੁ:—ਸਾਧੂ ਤੋਂ ਵਧਕੇ ਹੋਰ ਕਿਸੇ ਦਾ ਮਾਨ (ਦਰਜਾ) ਨਹੀਂ ਹੈ

ਬਾਬਾ—ਆਪਦਾ ਕਹਿਣਾ ਠੀਕ ਹੈ ਪਰ ਆਪ ਨੂੰ ਪਤਾ ਨਹੀਂ ਕਿ ਮੈਂ ਕਿਸ ਤਰਾਂ ਦਾ ਸਾਧੂ ਹਾਂ।

ਸੁਰੇਂਦ੍ਰ—ਭਾਵੇਂ ਸਾਧੂ ਕੈਸਾ ਹੋਵੇ ਪਰ ਪੂਜਣ ਹੀ ਯੋਗ ਹੈ

ਬਾਬਾ—ਕਿਸੇ ਤਰਾਂ ਦਾ ਹੋਵੇ ਪਰ ਸਾਧੂ ਤਾਂ ਹੋਵੇ ?

ਸੁ:—ਤਾਂ ਆਪ ਕੌਣ ਹੋ ? ਬਾਬਾ—ਕੋਈ ਭੀ ਨਹੀਂ

ਜੈ ਸਿੰਘ— ਆਪ ਦੀਆਂ ਗਲਾਂ ਅਜੇਹੀਆਂ ਹਨ ਕਿ ਕੁਛ ਸਮਝ ਵਿਚ ਨਹੀਂ ਆਉਂਦਾ ਅਤੇ ਗਲ ੨ ਵਿਚ ਅਚੰਭਾ, ਸੋਚਤੇ

ਚਿੰਤਾ ਤੇ ਘਬ੍ਰਾਹਟ ਵਧਦਾ ਹੀ ਜਾਂਦਾ ਹੈ।

ਬਾਵਾ—(ਹਸਕੇ) ਆਓ ਇਸ ਬਾਗ ਵਿਚ ਚਲੀਏ।

ਸਭਨਾ ਨੂ ਨਾਲ ਲੈਕੇ ਸਿਧ ਨਾਥ ਜੀ ਬਾਗ ਵਿਚ ਗਏ।

ਪਾਠਕ ਜੀ! ਘੜੀ ਮੁੜੀ ਏਸ ਬਾਗ ਦੀ ਉਪਮਾ ਕਰਨਾ ਅਰ ਹਰੇਕ ਫੁਲ ਪਤਰ ਬੂਟੇ ਦਾ ਹਾਲ ਲਿਖਣਾ ਮੈਨੂ ਸਵੀਕਾਰ ਨਹੀਂ ਕਿਉਂਕਿ ਇਸ ਛੋਟੇ ਜੇਹੇ ਪੁਸਤਕ ਦੇ ਅਰੰਭ ਕਰਨ ਤੋਂ ਹੁਣ ਤਕ ਸੰਖੇਪ ਹੀ ਲਿਖਦਾ ਆਇਆ ਹਾਂ ਇਸ ਦੇ ਬਿਨਾਂ ਖੋ ਦੇ ਬਾਗ ਹੀ ਕੇਹੜੇ ਲੰਮੇ ਚੌੜੇ ਹਨ ਜਿਨਾਂ ਵਾਸਤੇ ਕਈ ਪੰਨੇ ਕਾਲੇ ਕੀਤੇ ਜਾਣ, ਪਰ ਏਨਾਂ ਕਹਿ ਦੇਣਾ ਜਰੂਰੀ ਹੈ ਕਿ ਇਸ ਖੋਹ ਵਿਚ ਜਿੰਨੇ ਬਾਗ ਹਨ ਭਾਵੇਂ ਛੋਟੇ ਹਨ ਪਰ ਸਜਾਵਟ ਚੰਗੀ ਹੈ ਫੁਲਾਂ ਦੇ ਬਿਨਾਂ ਪਹਾੜੀ ਵੇਲਾਂ ਬੂਟਿਆਂ ਦੀ ਸ਼ੋਭਾ ਬਹੁਤ ਸੋਹਣੀ ਹੈ।

ਮਹਾਰਾਜ ਜੈ ਸਿੰਘ ਰਾਜਾ ਸੁਰੇਂਦ੍ਰ ਸਿੰਘ ਅਤੇ ਕੌਰ ਬੀਰੇਂਦ੍ਰ ਸਿੰਘ ਅਰ ਉਨਾਂਦੇ ਏਯਾਰਾਂਨੇ ਨਾਲ ਲਈ ਭੌਂਦੇ ਫਿਰਦੇ ਬਾਬਾ ਜੀ ਉਸ ਦੀਵਾਨ ਖਾਨੇ ਵਿਚ ਪਹੁਚੇ ਜਿਥੇ ਕੁਮਾਰੀ ਦਾ ਦਰਬਾਰ ਕੁਮਾਰ ਨੇ ਦੇਖਿਆ ਸੀ ਸਗੋਂ ਏਹ ਕਿਉਂ ਨਹੀਂ ਕਹਿੰਦੇ ਕੇ ਅਜੇ ਕਲ ਹੀ ਜਿਸ ਕਮਰੇ ਵਿਚ ਕੁਮਾਰੀ ਨੂੰ ਮਿਲੇ ਸੀ।

ਜਿਸਤਰਾਂ ਦੀ ਸਜਾਵਟ ਅਜ ਇਸ ਦੀਵਾਨ ਖਾਨੇ ਵਿਚ ਹੈ ਏਸਦੇ ਪਹਿਲਾਂ ਕੁਮਾਰ ਨੇ ਨਹੀਂ ਵੇਖੀਸੀ ਵਿਚ ਕਾਰ ਇਕ ਵਡ ਮੁਲੀ ਗਦੀ ਵਿਛੀ ਹੋਈਸੀ, ਬਾਬਾ ਜੀਨੇ ਓਸੇ ਉਤੇ ਮਹਾਰਾਜ ਜੈ ਸਿੰਘ ਸੁਰੇਂਦ੍ਰ ਸਿੰਘ ਅਤੇ ਕੁਮਾਰ ਨੂੰ ਬੈਠਾਯਾ ਉਨਾਂ ਦੇ ਦੋਹੀਂ ਪਾਸੀਂ ਦਰਜੇ ਬਦਰਜੇ ਏਯਾਰਾਂ ਨੂੰ ਬੈਠ ਕੇ ਆਪ ਉਨਾਂ ਦੇ ਸਾਮ੍ਹਣੇ ਇਕ ਮਿਰਗਛਾਲਾ ਤੇ ਜੋ ਅਗੇ ਹੀ ਵਿਛਿਆ ਹੋਇਆ ਸੀ ਬੈਠ ਗਏ।

ਬਾਬਾਜੀ—(ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਵਲ

ਖਕੇ) ਆਪ ਆਨੰਦ ਪਰਸੰਨ ਤਾਂ ਹੋ ?

ਦੋਵੇਂ ਰਾਜਾ—ਆਪਦੀ ਕ੍ਰਿਪਾ ਨਾਲ ਸਬ ਅਨੰਦ ਹੈ ਅਤੇ ਅਜ ਤਾਂ ਆਪ ਨਾਲ ਮਿਲਕੇ ਬਹੁਤ ਪ੍ਰਸਨ ਹੋਏ ਹਾਂ।

ਬਾਬਾ—ਆਪਨੂੰ ਏਥੇ ਆਉਣ ਦੀ ਖੇਚਲ ਹੋਈ ਹੈ ਇਸ ਨੂੰ ਖਿਮਾਂ ਕਰਨਾ।

ਜੇ ਸਿੰਘ—ਏਥੇ ਆਉਣ ਦੇ ਧਿਆਨ ਨਾਲ ਹੀ ਸਾਡਾ ਕਸ਼ਟ ਜਾਂਦ ਰਿਹਾ ਆਪਦੀ ਕ੍ਰਿਪਾ ਨ ਹੁੰਦੀ ਅਰ ਏਥੇ ਨ ਆਉਂਦੇ ਤਾਂ ਪਤਾ ਨਹੀਂ ਕਦ ਤਕ ਕੁਮਾਰੀ ਦੇ ਦਰਸ਼ਨਾਂ ਨੂੰ ਮਿਲਣ ਲਈ ਤਰਸਣਾਂ ਪੈਂਦਾ।

ਬਾਬਾ—(ਮੁਸਕਰਾਕੇ)ਹੁਣ ਕੁਮਾਰੀ ਦੀ ਭੇਟ ਲਈ ਆਪ ਨੂੰ ਖੇਦ ਸਹਾਰਨਾ ਨਹੀਂ ਪਵੇਗਾ।

ਜੈ ਸਿੰਘ—ਆਸ਼ਾ ਹੈ ਕਿ ਅਜ ਆਪਦੀ ਕ੍ਰਿਪਾ ਨਾਲ ਕੁਮਾਰੀ ਨੂੰ ਜਰੂਰ ਦੇਖਾਂਗੇ।

ਬਾਬਾ—ਜੇ ਕਿਸੇ ਕਾਰਨ ਕਰਕੇ ਜੇਕਰ ਆਪ ਅਜ ਕੁਮਾਰੀ ਨੂੰ ਨ ਦੇਖ ਸਕੇ ਤਾਂ ਕਲ ਜਰੂਰ ਵੇਖਗੇ ਇਸ ਸਮੇਂ ਆਪ ਇਸ਼ਨਾਨ ਪੂਜਾ ਤੋਂ ਵੇਹਲੇ ਹੋਕੇ ਕੁਛ ਭੋਜਨ ਕਰ ਲੌ ਫਿਰ ਅਸੀ ਗਲ ਬਾਤ ਕਰਾਂਗੇ।

ਬਾਬਾ ਜੀ ਨੇ ਇਕ ਦਾਸੀ ਨੂੰ ਸਦਕੇ ਕਿਹਾ ਸਾਡੇ ਪ੍ਰਾਹੁਣਿਆਂ ਦੇ ਨਹਾਉਂਣ ਦਾ ਪਰਬੰਧ ਬਾਉਲੀ ਵਾਲੇ ਬਾਗ ਵਿਚ ਛੇਤੀ ਜਾਕੇ ਕਰ।

ਬਾਬਾ ਜੀ ਸਭਨਾਂ ਨੂੰ ਨਾਲ ਲੇਕ ਓਸ ਬਾਗ ਵਿਚ ਗਏ ਜਿਸ ਵਿਚ ਬਾਉਲੀ ਸੀ ਓਸ ਵਿਚ ਸਭਨਾਂ ਨੇ ਇਸ਼ਨਾਨ ਕੀਤਾ ਅਰ ਉਤਰ ਵਾਲੇ ਦਲਾਨ ਵਿਚ ਭੋਜਨ ਕਰਨ ਦੇ ਪਿਛੋਂ ਓਸ ਕਮਰੇ ਵਿਚ ਗਏ ਜਿਸ ਵਿਚ ਕੁਮਾਰ ਦੀ ਅਖ ਖੁਲੀ ਸੀ, ਅਜ

ਤੇ ਓਹ ਕਮਰਾ ਉਸ ਤਰਾਂ ਸਜਿਆ ਹੋਯਾ ਸੀ ਜਿਸਤਰਾਂ ਪੈਹਲੇ ਦਿਨ ਕਮਾਰ ਨੇ ਦੇਖਿਆ ਸੀ ਹਾਂ ਏਤਨਾਂ ਫਰਕ ਹੈ ਕਿ ਅਜ ਕੁਮਾਰੀ ਦੀ ਮੂਰਤ ਨਹੀਂ ਸੀ।

ਜਦ ਸਭ ਨਿਸਚਿੰਤ ਹੋਕੇ ਬੈਠੇ ਤਦ ਰਾਜਾ ਸੁਰੇਂਦ੍ਰ ਸਿੰਘ ਨੇ ਸਿਧ ਨਾਥ ਨੂੰ ਪੁਛਿਆ:—

ਏਹ ਸੁੰਦ੍ਰ ਪਹਾੜੀ ਜਿਸ ਵਿਚ ਛੋਟੇ ਕਈ ਪਹਾੜ ਹਨ ਸਡੇ ਰਾਜ ਵਿਚ ਹੈ ਪਰ ਅਜ ਤਕ ਏਸਨੂੰ ਅਸਾਂ ਕਦੇ ਨਹੀਂ ਦੇਖਿਆ ਕੀ ਏਸ ਬਾਗ ਦੇ ਉਪ੍ਰਹੀ ਕੋਈ ਹੋਰ ਰਸਤਾ ਬਾਹਰਜਾਨਦਾ ਹੈ?

ਬਾਬਾ—ਇਸਦਾ ਰਸਤਾ ਗੁਪਤ ਹੋਣ ਕਰ ਕੇ ਏਥੇ ਕੋਈ ਨਹੀਂ ਆ ਸਕਦਾ ਸੀ ਜਿਸ ਨੂੰ ਏਸ ਛੋਟੇ ਜੇਹੇ ਤਲਿਸਮ ਦੀ ਖਬਰ ਹੈ ਓਹ ਭਾਵੇਂ ਆ ਸਕੇ ਇਕ ਰਸਤਾ ਤਾਂ ਇਸ ਦਾ ਓਹ ਹੈ ਜਿਸ ਰਸਤੇ ਆਪ ਆਏਹੋ ਦੂਸਰਾ ਰਸਤਾ ਆਉਣ ਜਾਣ ਦਾ ਇਸਬਾਗ ਵਿਚ ਹੋਰ ਭੀ ਹੈ ਪਰ ਓਹ ਇਸ ਤੋਂ ਭੀ ਵਧੀਕ ਲੁਕਿਆ ਹੋਯਾ

ਸੁਰੇਂਦ੍ਰ ਸਿੰਘ—ਆਪ ਕਦਤੋਂ ਏਸ ਪਹਾੜੀ ਵਿਚ ਰੈਂਹਦੇ ਹੋ?

ਬਾਬਾ—ਮੈਂ ਬਹੁਤ ਥੋੜੇ ਦਿਨਾਂ ਤੋਂ ਏਥੇ ਆਯਾਂ ਹਾਂ ਸੋ ਭੀ ਆਪਣੀ ਮਰਜੀ ਨਾਲ ਨਹੀਂ ਆਯਾ ਮਾਲਕ ਦੇ ਕੰਮ ਆਯਾ ਹਾਂ

ਸੁਰੇਂਦ੍ਰ ਸਿੰਘ—(ਅਚੰਭਿਤ ਹੋਕੇ) ਆਪ ਕਿਸਦੇ ਨੌਕਰ ਹੈਂ?

ਬਾਬਾ—ਏਹ ਭੀ ਆਪ ਨੂੰ ਮਲੂਮ ਹੋ ਜਾਵੇਗਾ।

ਜੈ ਸਿੰਘ—(ਸੁਰੇਂਦ੍ਰ ਸਿੰਘ ਵਲ ਸੈਨਤ ਕਰਕੇ) ਮਹਾਰਾਜ ਦੀ ਜਬਾਨੀ ਮਲੂਮ ਹੁੰਦਾ ਹੈ ਕਿਏਹ ਅਦਭੁਤ ਪਹਾੜੀ ਭਾਵੇ ਏਨਾ ਦੇ ਰਾਜ ਵਿਚ ਹੈ ਪਰ ਏਨਾਂ ਨੂੰ ਇਸਦੀ ਖਬਰ ਨਹੀਂ ਅਰ ਏਹ ਜਗਾ ਭੀ ਅਜੇਹੀ ਮਲੂਮ ਨਹੀਂ ਹੁੰਦੀ ਕਿ ਜਿਸਦਾ ਕੋਈ ਮਾਲਕ ਨ ਹੋ ਅਜ ਆਪ ਏਥੋਂ ਦੇ ਵਸਨੀਕ ਨਹੀਂ ਤਾਂ ਇਸ ਅਦਭੁਤ ਪਹਾੜੀ ਸੁੰਦਰ ਮਹਲਾਂ ਅਤੇ ਬਾਗਾਂ ਦਾ ਕੌਣ ਮਾਲਕ ਹੈ?

ਮਹਾਰਾਜ ਜੈ ਸਿੰਘ ਦੀ ਗਲ ਦਾ ਉਤਰ ਅਜੇ ਸਿਧ ਨਾਥ ਨੇ ਦਿੱਤਾ ਹੀਂ ਸੀ ਕਿ ਸਾਹਮਣਿਓਂ ਬਨ ਕੰਨਯਾਂ ਆਉਂਦੀ ਨਜ਼ਰ ਪਈ, ਦੋਹੀਂ ਪਾਸੀਂ ਦੋ ਸਖੀਆਂ ਅਤੇ ਪਿਛੇ ਦਸ ਪੰਦਰਾਂ ਦਾਸੀਆਂ ਦੀ ਭੀੜ ਸੀ॥

ਬਾਬਾ—(ਬਨ ਕੰਨਯਾਂ ਵਲ ਦੇਖਕੇ) ਥਾਂ ਦੀ ਮਾਲਕ ਇਹ ਹੈ।

ਸਿਧ ਨਾਥ ਬਾਬਾ ਦੀ ਏਹ ਗਲ ਸੁਣਕੇ ਦੋਵੇਂ ਮਹਾਰਾਜ ਅਤੇ ਏਯਾਰ ਲੋਕ ਹੈਰਾਨ ਹੋਕੇ ਬਨ ਕੰਨਯਾਂ ਵਲ ਦੇਖਣ ਲਗ ਪਏ, ਇਸ ਵੇਲੇ ਕੌਰ ਬੀਰੇਂਦਰ ਸਿੰਘ ਅਤੇ ਤੇਜ ਸਿੰਘ ਭੀ ਹੈਰਾਨ ਹੋਕੇ ਬਨ ਕੰਨਯਾਂ ਵਲ ਦੇਖ ਰਹੇ ਸਨ॥

ਸਿਧ ਨਾਥ ਦੀ ਜ਼ਬਾਨੀ ਏਹ ਸੁਣਕੇ ਕਿ ਏਸ ਥਾਂ ਦੀ ਮਾਲਕ ਏਹ ਹੈ ਕੁਮਾਰ ਅਤੇ ਤੇਜ ਸਿੰਘ ਨੂੰ ਪਿਛਲ ਗਲ ਫੇਰ ਚੇਤੇ ਆ ਗਈ, ਕੌਰ ਬੀਰੇਂਦਰ ਸਿੰਘ ਸਿਰ ਨੀਵਾਂ ਕਰਕੇ ਸੋਚਣ ਲਗੇ, ਬੇਸ਼ਕ ਕੁਮਾਰੀ ਚੰਦ੍ਰਕਾਂਤਾ ਏਸ ਦੀ ਕੈਦ ਵਿਚ ਹੈ, ਓਹ ਵਿਚਾਰੀ ਤਲਿਸ਼ਮ ਦੇ ਰਸਤੇ ਜਦ ਏਥੇ ਆਕੇ ਫਸੀ ਤਦ ਏਹਨਾਂ ਨੇ ਕੈਦ ਕਰ ਲਿਆ, ਤਦੇ ਇਸ ਜੋਰ ਦੀ ਚਿਠੀ ਲਿਖੀ ਸੀ ਕਿ ਬਿਨਾਂ ਮੇਰੀ ਸਹਾਇਤਾ ਦੇ ਤੁਸਾਂ ਕੁਮਾਰੀ ਚੰਦ੍ਰਕਾਂਤਾ ਨੂੰ ਨਹੀਂ ਵੇਖ ਸਕਦੇ। ਓਸ ਦਿਨ ਸਿਧ ਨਾਥ ਬਾਬਾ ਨੇ ਭੀ ਏਹੋ ਕਿਹਾ ਸੀ ਕਿ ਜਦ ਇਹ ਚਾਹੇਗੀ ਤਦ ਕੁਮਾਰੀ ਚੰਦ੍ਰਕਾਂਤਾ ਮਿਲੇਗੀ, ਨਿਰਸੰਦੇਹ ਕੁਮਾਰੀ ਨੂੰ ਏਸੇ ਨੇ ਕੈਦ ਕੀਤਾ ਹੈ ਅਸੀਂ ਏਸਨੂੰ ਆਪਣਾ ਮਿਤ੍ਰ ਨਹੀਂ ਸਮਝ ਸਕਦੇ, ਸਗੋਂ ਇਹ ਸਾਡੀ ਵੈਰਨ ਹੈ ਕਿਉਂਕਿ ਏਸਨੇ ਅਕਾਰਨ ਕੁਮਾਰੀ ਚੰਦ੍ਰਕਾਂਤਾ ਨੂੰ ਕੈਦ ਕਰਕੇ ਕਸ਼ਟ ਵਿਚ ਪਾਯਾ ਅਰ ਸਾਨੂੰ ਪ੍ਰੇਸ਼ਾਨ ਕੀਤਾ॥

ਨੀਵਾਂ ਸਿਰ ਕੀਤੇ ਏਹੋ ਜੇਹੀਆਂ ਗਲਾਂ ਸੋਚਦੇ੨ ਕੁਮਾਰ ਨੂੰ ਗੁੱਸਾ ਚੜ੍ਹ ਆਯਾ ਅਰ ਸਿਰ ਚੁਕਕੇ ਬਨ ਕੰਨਯਾਂ ਵਲ ਦੇਖਿਆ

ਕੁਮਾਰ ਦੇ ਮਨ ਵਿਚ ਚੰਦ੍ਰਕਾਂਤਾ ਦਾ ਪ੍ਰੇਮ ਭਾਵੇਂ ਕਿੰਨਾਂ ਹੀ ਵਧੀਕ ਸੀ ਪਰ ਬਨ ਕੰਨਯਾਂ ਦਾ ਪ੍ਰੇਮ ਭੀ ਘਟ ਨਹੀਂ ਸੀ ਹਾਂ ਇਤਨਾ ਫਰਕ ਜਰੂਰ ਸੀ ਕਿ ਜਿਸ ਵੇਲੇ ਕੁਮਾਰ ਚੰਦ੍ਰਕਾਂਤਾ ਦੇ ਪ੍ਰੇਮ ਵਿਚ ਮਗਨ ਹੁੰਦੇ ਸਨ ਉਸ ਵੇਲੇ ਬਨ ਕੰਨਯਾਂ ਦਾ ਧਿਆਨ ਭੀ ਨਹੀਂ ਆਉਂਦਾ ਸੀ ਪਰ ਮੂਰਤ ਵੇਖਦਿਆਂ ਹੀ ਪ੍ਰੇਮ ਦੀ ਪਕੀ ਰਸੀ ਗਲ ਵਿਚ ਪੈ ਜਾਂਦੀ ਸੀ ਇਸ ਵੇਲੇ ਭੀ ਉਹਨਾਂ ਦੀ ਏਹੋ ਦਸ਼ਾ ਸੀ। ਏਹ ਸੋਚਕੇ ਕਿ ਕੁਮਾਰੀ ਨੂੰ ਏਸ ਨੇ ਕੈਦ ਕੀਤਾ ਝਟ ਗੁਸਾ ਚੜ੍ਹ ਗਇਆ, ਜਦ ਧਰਤੀ ਵਲ ਵੇਖਕੇ ਸੋਚਦੇ ਸਨ, ਜਦ ਸਿਰ ਚੁਕਿਆ ਬਨ ਕੰਨਯਾਂ ਵਲ ਵੇਖਿਆਂ ਤਾਂ ਗੁਸਾ ਜਾਂਦਾ ਰਿਹਾ ਹੋਰ ਹੀ ਵਿਚਾਰ ਹੋਗਈ ਪਹਿਲਾਂ ਕੁਛ ਸੋਚਿਆ ਸੀ ਹੁਣ ਕੁਛ ਹੋਰ ਹੀ ਸੋਚਣ ਲਗ ਪਏ।

"ਨਹੀਂ ਨਹੀਂ ਜੋ ਏਹ ਵਿਚਾਰੀ ਸਾਡੀ ਵੈਰਨ ਨਹੀਂ ਹੈ, ਰਾਮ ਰਾਮ ! ਪਤਾ ਨਹੀਂ ਜੋ ਏਹ ਵਿਚਾਰੀ ਮੇਰ ਮਨ ਵਿਚ ਕਿਉਂ ਆ ਗਈ। ਇਸ ਤੋਂ ਵਧਕੇ ਤਾਂ ਹੋਰ ਕੋਈ ਸਜਣ ਦਿਖਾਈ ਨਹੀਂ ਦੇਂਦਾ ਜੇਕਰ ਏਹ ਸਾਡੀ ਸਹਾਇਤਾ ਨ ਕਰਦੀ ਤਾਂ ਤਲਿਸਮ ਤੋੜਨਾ ਔਖਾ ਹੋ ਜਾਂਦਾ ਕੁਮਾਰੀ ਦੇ ਮਿਲਣ ਦੀ ਸਾਰੀ ਆਸ਼ਾ ਜਾਂਦੀ ਰਹਿੰਦੀ, ਸਗੋਂ ਅਸੀਂ ਆਪ ਵੈਰੀਆਂ ਦੇ ਕਾਬੂ ਆ ਜਾਂਦੇ

ਕੁਮਾਰ—ਕੀ ਸਾਰਿਆਂ ਦੇ ਮਨ ਵਿਚ ਉਸ ਵੇਲੇ ਏਹੋ ਗਲ ਸੀ ਕਿ ਜੇਕਰ ਏਸ ਥਾਂ ਦੀ ਮਾਲਕ ਏਹੋ ਹੈ ਤਾਂ ਇਸਨੇ ਕੁਮਾਰੀ ਨੂੰ ਕੈਦ ਕੀਤਾ ਹੋਵੇਗਾ ਛੇਕੜ ਮਹਾਰਾਜ ਜੈ ਸਿੰਘ ਪਾਸੋਂ ਨਾ ਰਹਾ ਗਿਆ ਅਰ ਸਿਧ ਨਾਥ ਵਲ ਦੇਖਕੇ ਪੁਛਿਆ:—

"ਵਿਚਾਰੀ ਚੰਦ੍ਰਕਾਂਤਾ ਤਲਿਸਮ ਵਿਚ ਫਸਕੇ ਏਨਾਂ ਦੀ ਕੈਦ ਵਿਚ ਹੀ ਰਹੀ ਹੋਵੇਗੀ"

ਬਾਬਾ—ਨਹੀਂ ਜਿਸ ਵੇਲੇ ਕੁਮਾਰੀ ਚੰਦ੍ਰਕਾਂਤਾ ਤਲਿਸਮ

ਵਿਚ ਫਸੀ ਸੀ ਓਸ ਵੇਲੇ ਏਥੋਂ ਦਾ ਕੋਈ ਹੋਰ ਮਾਲਕ ਸੀ ਓਸਤੋਂ ਪਿਛੋ ਏਹ ਪਹਾੜੀ ਬਾਗ ਅਤੇ ਮਕਾਨ ਏਨਾਂ ਨੂੰ ਮਿਲਿਆ ਹੈ।

ਸਿਧਨਾਥ ਬਾਬਾ ਦੀ ਦੂਸਰੀ ਗਲਨੇ ਸਭਨਾਂ ਨੂੰ ਭਰਮ ਵਿਚ ਪਾ ਦਿਤਾ ਏਥੋਂ ਤਕ ਕਿ ਕੁਮਾਰ ਦਾ ਜੀ ਘਬਰਾਉਣ ਲਗ ਪਿਆ ਜੇਕਰ ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਏਥ ਨਾ ਹੁੰਦੇ ਤਾਂ ਓਹ ਜਰੂਰ ਚੀਕ ਮਾਰ ਉਠਦੇ ਪਰ ਨਹੀਂ ਸ਼ਰਮ ਨੇ ਮੂੰਹ ਬੰਦ ਕਰ ਦਿਤਾ ਰੀ ਤੇਜ ਰਤਾਨ ਦੋਹਾਂ ਮੋਢਿਆਂ ਤੇ ਭਾਰ ਪਾਕੇ ਠਾਂਦ ਬਾ ਦਿਤਾ।

ਮਹਾਰਾਜ ਜੈ ਸਿੰਘ ਅਤੇ ਸੁਰੇਂਦ ਸਿੰਘ ਪਾਸੋਂ ਨ ਰਿਹਾ ਗਿਆ ਸਿਧ ਨਾਥ ਵਲ ਦੇਖ ਅਤੇ ਆਤਰ ਹੋਕੇ ਬੋਲੇ ਕ੍ਰਿਪਾ ਕਰਕੇ ਆਪ ਬਹੁਤੇ ਅਤਬਾਂ ਵਾਲੀਆਂ ਅਰ ਪੇਚਦਾਰ ਗਲਾਂ ਨ ਕਰੋ ਅਰ ਸਾਫ ਸਾਫ ਕਹੋ ਕਿ ਏਹ ਕੰਨਿਆਂ ਜੋ ਸਾਹਮਣੇ ਖਲੋਤੀ ਹੈ ਕੌਣ ਹੈ ਅਰ ਏਹ ਪਹਾੜੀ ਏਸਨੂੰ ਕਿਸਨੇ ਦਿਤੀ ਹੈ ਅਤੇ ਚੰਦ੍ਰਕਾਂਤਾ ਕਿਥੇ ਹੈ ?

ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਦੀ ਗਲ ਸੁਣਕੇ ਬਾਬਾ ਜੀ ਮੁਸਕਰਾਉਣ ਲਗ ਪਏ ਅਰ ਬਨ ਕੰਨਿਆਂ ਵਲ ਦੇਖਕੇ ਕੁਛ ਸੈਨਤ ਕਰਕੇ ਪਾਸ ਸਦਿਆ ਬਨ ਕੰਨਿਆਂ ਆਪਣੀਆਂ ਦੋਹਾਂ ਸਖੀਆਂ ਨੂੰ ਨਾਲ ਲੈਕੇ ਜਿਨਾਂ ਵਿਚੋਂ ਇਕ ਦੀ ਪੁਸ਼ਾਕ ਹਰੀ ਤੇ ਦੂਸਰੀ ਦੀ ਲਾਲ ਸੀ ਅਗੇ ਆਈ। ਬਾਬਾ ਜੀ ਨੇ ਓਸਦੇ ਮੂੰਹ ਤੋਂ ਇਕ ਝਿੱਲੀ ਜੇਹੀ ਲਾਹਕੇ ਅਤ ਹਥ ਫੜਕੇ ਮਹਾਰਾਜ ਜੈ ਸਿੰਘ ਦੇ ਪੈਰਾਂ ਤੇ ਸੁਟ ਦਿਤਾ ਅਤੇ ਕਿਹਾ ਔਹ ਲੌ ਆਪਦੀ ਚੰਦ੍ਰਕਾਂਤਾ ਹੈ।

ਮੂੰਹ ਉਪਰ ਝਿਲੀ ਲਥ ਜਾਣ ਨਾਲ ਸਭਨਾਂ ਨੇ ਕੁਮਾਰੀ ਚੰਦ੍ਰਕਾਂਤਾ ਨੂੰ ਪਛਾਣ ਲਿਆ।

ਮਹਾਰਾਜ ਜੈ ਸਿੰਘ ਚੰਦ੍ਰਕਾਂਤਾ ਨੂੰ ਪੈਰਾਂ ਤੋਂ ਚੁਕਕੇ ਦੇ ਰਚਿਰਛਾਤੀ

ਨਾਲ ਲਾਈ ਖਲੋਤੇ ਰਹੇ ਅਰ ਆਨੰਦ ਨਾਲ ਗਦ ਗਦ ਹੋਗਏ।

ਸਿਧ ਨਾਥ ਯੋਗੀ ਨੇ ਓਸ ਦੀਆਂ ਦੋਹਾਂ ਸਖੀਆਂ ਦੇ ਮੂੰਹ ਤੋਂ ਭੀ ਝਿਲੀ ਲਾਹ ਸੁਟੀ, ਲਾਲ ਪੁਸ਼ਾਕ ਵਾਲੀ ਚਪਲਾ ਅਤੇ ਹਰੀ ਪੁਸ਼ਾਕ ਵਾਲੀ ਸਾਫ ੨ ਚੰਪਾ ਪਛਾਣੀ ਗਈ।

ਖੁਸ਼ੀ ਨਾਲ ਸਭਨਾਂ ਦੇ ਮੂੰਹ ਚਮਕ ਉਠੇ ਅਜ ਜੇਹੀ ਖੁਸ਼ੀ ਕਦੇ ਕਿਸੇ ਨੂੰ ਨਹੀਂ ਹੋਈ ਸੀ ਮਹਾਰਾਜ ਜੈ ਸਿੰਘ ਦੀ ਸੈਨਤ ਨਾਲ ਕੁਮਾਰੀ ਚੰਦ੍ਰ ਕਾਂਤਾ ਨੇ ਮਹਾਰਾਜ ਸੁਰੇਂਦਰ ਸਿੰਘ ਦੇ ਪੈਰਾਂ ਤੇ ਸਿਰ ਰਖਿਆ ਅਰ ਓਹਨਾਂ ਨੇ ਭੀ ਚੁਕ ਕੇ ਸਿਰ ਤੇ ਪਿਆਰ ਦਿਤਾ।

ਕਿੰਨਾ ਚਿਰ ਤਕ ਖੁਸ਼ੀ ਨਾਲ ਸਭਨਾਂ ਦੀ ਅਜਬ ਹਾਲਤ ਰਹੀ, ਕੌਰ ਬੀਰੇਂਦਰ ਸਿੰਘ ਦੀ ਦਸ਼ਾ ਤਾਂ ਲਿਖਣੀ ਕਠਨ ਸੀ ਜੇਕਰ ਸਿਧ ਨਾਥ ਯੋਗੀ ਨੇ ਪਹਿਲਾਂ ਕੁਮਾਰੀ ਨੂੰ ਨ ਮਿਲਾਯਾ ਹੋਯਾ ਹੁੰਦਾ ਤਾਂ ਓਹਨਾਂ ਨੂੰ ਸ਼ਰਮ ਹਯਾ ਕਦੇ ਨ ਰੋਕ ਸਕਦੀ, ਅਰ ਜਰੂਰ ਕੋਈ ਨ ਕੋਈ ਬੇਅਦਬੀ ਹੋ ਜਾਂਦੀ।

ਮਹਾਰਾਜ ਜੈ ਸਿੰਘ ਵਲ ਦੇਖ ਕੇ ਸਿਧ ਨਾਥ ਬਾਬਾ ਜੀ ਬੋਲੇ ਆਪ ਕੁਮਾਰੀ ਨੂੰ ਆਗਯਾ ਦੇਵੇ ਕਿ ਆਪਣੀਆਂ ਸਖੀਆਂ ਨਾਲ ਫਰੇ ਤੁਰੇ ਜਾਂ ਦੂਸਰੇ ਕਮਰੇ ਵਿਚ ਜਾਕੇ ਬੈਠੇ ਅਰ ਆਪ ਕੁਮਾਰੀ ਅਤੇ ਇਸ ਪਹਾੜੀ ਦਾ ਵਚਿਤ੍ਰ ਹਾਲ ਸੁਣੋ।

ਜੈ ਸਿੰਘ—ਬਹੁਤ ਦਿਨਾਂ ਪਿਛੋਂ ਏਸ ਦੀ ਸੂਰਤ ਵੇਖੀ ਹੈ ਹੁਣ ਕਿਸ ਤਰਾਂ ਵਿਛੋੜ ਸਕਦੇ ਹਾਂ ਕਿਤੇ ਇਹ ਨ ਹੋਵੇ ਕਿ ਫਰ ਕੋਈ ਬਲਾ ਆ ਪਵੇ ਤੇ ਅਸੀ ਏਸ ਦੇ ਮੂੰਹ ਦੇਖਣ ਨੂੰ ਹੀ ਤਰਸਦੇ ਰਹੀਏ।

ਬਾਬਾ- ਹਸ ਕੇ, ਨਹੀਂ ੨ ਹੁਣ ਏਹ ਤੁਹਾਥੋਂ ਨਹੀਂ ਵਿਛੜੇਗੀ।

ਜੈ ਸਿੰਘ - ਭਾਵੇਂ ਕੁਛ ਹੋਵੇ ਪਰ ਆਪ ਏਸ ਨੂ ਮੈਥੋਂ ਨਾ ਵਿਛੋੜੋ ਅਰ ਕ੍ਰਿਪਾ ਕਰਕ ਇਸਦਾ ਹਾਲ ਸੁਨਾਓ।

ਬਾਬਾ—ਹਛਾ ਜੋ ਆਪਦੀ ਮਰਜ਼ੀ।

# ਵੀਹਵਾਂ ਕਾਂਡ

ਮਹਾਰਾਜ ਜੈ ਸਿੰਘ ਅਤੇ ਸੁਰੇਂਦ੍ਰ ਸਿੰਘ ਦੇ ਪੁਛਣ ਪਰ ਸਿਧ ਨਾਥ ਬਾਬਾ ਨੇ ਇਸ ਅਦਭੁਤ ਪਹਾੜੀ ਅਤੇ ਕੁਮਾਰੀ ਚੰਦ੍ਰਕਾਂਤਾ ਦਾ ਹਾਲ ਕਹਿਣਾ ਆਰੰਭ ਕੀਤਾ।

ਬਾਬਾ- ਮੈਨੂੰ ਏਹ ਹਾਲ ਮਲੂਮ ਸੀ ਕਿ ਇਹ ਪਹਾੜੀ ਇਕ ਛੋਟਾ ਜੇਹਾ ਤਲਿਸਮ ਹੈ ਜਿਸ ਦੇ ਹਥੋਂ ਓਹ ਟੁਟੇਗਾ ਉਸ ਦਾ ਵਿਆਹ ਜਿਸ ਨਾਲ ਹੋਵੇਗਾ ਓਸੇ ਦੀਆਂ ਦਾਜ ਦੀਆਂ ਚੀਜ਼ਾਂ ਤੇ ਇਹ ਤਲਿਸਮ ਬਧਾ ਹੋਯਾ ਹੈ ਅਰ ਵਿਆਹ ਹੋਣਤੋਂ ਪੈਹਲੀ ਹੀ ਓਹ ਇਸ ਦੀ ਮਾਲਕ ਹੋਵੇਗੀ।

ਸੁਰੇਂਦਰ ਸਿੰਘ—ਪਹਿਲਾਂ ਦਸੋ ਕਿ ਤਲਿਸਮ ਕਿਸ ਨੂੰ ਕੈਂਹਦੇ ਹਨ ? ਅਤੇ ਓਹ ਕਿਉਂ ਬਨਾਯਾ ਜਾਂਦਾ ਹੈ ?

ਬਾਬਾ—ਤਲਿਸਮ ਓਹ ਪੁਰਸ਼ ਬਨਾਉਂਦਾ ਹੈ ਜਿਸ ਦੇ ਪਾਸ ਬਹੁਤ ਮਾਲ ਖਜਾਨਾ ਹੋਵੇ ਅਰ ਉਦਾ ਕੋਈ (ਵਾਰਸ) ਸੰਤਾਨ ਨ ਹੋਵ, ਤਾ ਓਹ ਹਮੇ ੨ ਜੋਤਸ਼ੀਆਂ ਨਜੂਮੀਆਂ ਨੂੰ ਸਦ ਕੇ ਪੁਛਦਾ ਹੈ ਕਿ ਓਸ ਦੇ ਜਾਂ ਓਸਦੇ ਭਰਾਵਾਂ ਦੇ ਵੰਸ ਵਿਚੋਂ ਕਦੇ ਕੋਈ ਭਾਰਾ ਪ੍ਰਤਾਪੀ ਅਤੇ ਸੁਘੜ ਉਤਪੰਨ ਹੋਵੇਗਾ ਕਿਨਹੀਂ ਛੇਕੜ ਜੋਤਸ਼ੀ ਤੇ ਨਜੂਮੀ ਏਸ ਗਲਦਾ ਪਤਾ ਦੇਂਦੇ ਹਨਕਿ ਏਤਨ ਦਿਨਾਂ ਦੇ ਪਿਛੋਂ ਆਪਦੇ ਵੰਸ ਵਿਚ ਇਕ ਮੁੰਡਾਬੜਾ ਪ੍ਰਤਾਪੀਹੋਵੇਗਾਸਗੋਂ ਓਸਦੀ ਜਨਮ ਪਤ੍ਰੀ ਭੀ ਲਿਖਕ ਤਿਆਰ ਕਰਦੇਹਨ ਉਸਦੇ ਨਉ ਤੇ ਖਜਾਨਾ ਤੇ ਵਡਮੁਲੀਆਂ ਚੀਜਾਂ ਰਖਕੇ ਤਲਿਸਮ ਬੰਨ੍ਹਦੇਂਦੇਹਨ

ਅਜ ਕਲ ਤਾਂ ਤਲਿਸਮ ਬੰਨਣ ਦਾ ਏਹ ਢੰਗ ਹੈ ਕਿ ਥੋੜਾ ਬਹੁਤ ਖਜਾਨਾ ਰਖਕੇ ਉਸਦੀ ਰਾਖੀ ਵਾਸਤੇ ਇਕ ਦੋ ਆਦਮੀਆਂ ਦੀ ਬਲੀ ਦੇਦੇਂਦੇ ਹਨ ਓਹ ਪ੍ਰੇਤ ਜਾਂ ਸਪ ਬਨਕੇ

ਰਾਖੀ ਕਰਦੇ ਹਨ ਅਤੇ ਕਹੇ ਹੋਏ ਆਦਮੀ ਦੇ ਬਿਨਾਂ ਦੂਸਰੇ ਨੂੰ ਇਕ ਪੈਸਾ ਨਹੀਂ ਲੈਣ ਦੇਂਦੇ ਪਰ ਪਹਿਲੇ ਏਹ ਢੰਗ ਨਹੀਂ ਸੀ। ਪੁਰਾਣੇ ਸਮੇਂ ਦ ਰਾਜਿਆਂ ਨੂੰ ਜਦ ਤਲਿਸਮ ਬਣੌਣ ਦੀ ਲੋੜ ਪੈਂਦੀ ਸੀ ਤਾਂ ਬੜੇ ੨ ਜੋਤਸ਼ੀ ਨਜੂਮੀ, ਵੈਦ, ਕਾਰੀਗਰ ਅਤੇ ਤਾਂਤ੍ਰਿਕ ਲੋਕ ਕਠੇ ਕੀਤੇ ਜਾਂਦੇ ਸਨ ਓਨਾਂ ਲੋਕਾਂ ਦੇ ਕਹੇ ਅਨੁਸਾਰ ਤਲਿਸਮ ਬੰਨਣ ਲਈ ਜਮੀਨ ਪੁਟੀ ਜਾਂਦੀ ਸੀ ਓਸੇ ਜ਼ਮੀਨ ਦੇ ਅੰਦਰ ਖਜਾਨਾ ਰਖਕੇ ਉਪਰ ਤਲਿਸਮੀ ਘਰ ਬਨਾਏ ਜਾਂਦੇ ਸਨ ਉਸ ਫਿਰ ਜੋਤਸ਼ੀ, ਨਜੂਮੀ, ਵੈਦ ਕਾਰੀਗਰ ਅਤੇ ਤਾਂਤ੍ਰਿਕ ਲੋਕ ਆਪਣੀ ੨ ਬੁਧ ਅਨੁਸਾਰ ਉਸਨੂੰ ਲੁਕਾਉਣ ਦਾ ਯਤਨ ਕਰਦੇ ਸਨ ਪਰ ਨਾਲ ਹੀ ਉਸਦੇ ਨਛਤ੍ਰ ਅਤੇ ਗ੍ਰਿਹ ਦਾ ਭੀ ਧਿਆਨ ਰਖਦੇ ਸਨ ਜਿਸਦੇ ਵਾਸਤੇ ਓਹ ਖਜਾਨਾ ਰੱਖਿਆ ਜਾਂਦਾ ਹੈ। ਕੌਰ ਬੀਰੇਂਦਰ ਸਿੰਘ ਨੇ ਇਕ ਛੋਟਾ ਜਿਹਾ ਤਲਿਸਮ ਤੋੜਿਆ ਹੈ ਉਸਦੀ ਜਬਾਨੀ ਤੁਸੀ ਓਥੋਂ ਦਾ ਹਾਲ ਸੁਣੋਂ ਅਤੇ ਇਕ ੨ ਗਲ ਨੂੰ ਵਿਚਾਰੋ ਕਿ ਜੋਤਸ਼ੀ ਨਜੂਮੀ ਅਤੇ ਵੈਦ ਕਾਰੀਗਰ ਤਾਂਤ੍ਰਿਕ ਜਾਨਣ ਵਾਲੇ ਕੀ ਕੀ ਕੰਮ ਕਰਦੇ ਹਨ

ਜੈ ਸਿੰਘ-ਹਛਾ ਏਸਦਾ ਕੁਛ ੨ ਹਾਲ ਮਲੂਮ ਹੋ ਗਿਆ ਬਾਕੀ ਤਲਿਸਮ ਦਾ ਹਾਲ ਕੌਰ ਪਾਸੋਂ ਸੁਣਨ ਵਿਚਾਰਨ ਨਾਲ ਹੋ ਜਾਵੇਗਾ ਹੁਣ ਤੁਸੀ ਇਸ ਪਹਾੜੀ ਅਤੇ ਮੇਰੀ ਪੁਤ੍ਰੀ ਦਾ ਹਾਲ ਸੁਣਾਓ ਅਰ ਏਹ ਭੀ ਦਸੋ ਕਿ ਮਹਾਰਾਜ ਸ਼ਿਵਦਤ ਏਸ ਵਿਚੋਂ ਕਿਸ ਤਰਾਂ ਨਿਕਲ ਗਿਆ ਅਤੇ ਫਰ ਕਿਸ ਤਰ੍ਹਾਂ ਕੈਦ ਹੋਯਾ ?

ਬਾਬਾ—ਸੁਣੋਂ ਸਾਰਾ ਹਾਲ ਆਪ ਨੂੰ ਸੁਨਾਉਂਦਾ ਹਾਂ ਜਦ ਕੁਮਾਰੀ ਚੰਦ੍ਰਕਾਂਤਾ ਚਨਾਰ ਦੇ ਤਲਿਸਮ ਵਿਚ ਫਸਕੇ ਏਸ ਖੋਹ ਵਿਚ ਆਈ ਤਾਂ ਦੋ ਦਿਨ ਤਾਂ ਵਿਚਾਰੀ ਨੇ ਬੜੇ ਕਸ਼ਟ ਦੇ

ਟੁਟੇ ਤੀਸਰੇ ਦਿਨ ਖਬਰ ਲਗਣ ਤੇ ਮੈਂ ਏਥੇ ਪਹੁੰਚਾ ਅਰ ਕੁਮਾਰੀ ਨੂੰ ਓਸ ਥਾਂ ਤੋਂ ਛੁਡਾਯਾ ਜਿਥੇ ਫਸੀ ਹੋਈ ਸੀ ਓਹ ਥਾਂ ਮੈਂ ਆਪ ਨੂੰ ਵਿਖ ਵਾਂਗਾ।

ਸੁਰੇਂਦ੍ਰ ਸਿੰਘ—ਸੁਣਦੇ ਹਾਂ ਕਿ ਤਲਿਸਮ ਤੋੜਨ ਵਿਚ ਬਲ ਦੀ ਭੀ ਬੜੀ ਲੋੜ ਪੈਂਦੀ ਹੈ।

ਬਾਬਾ—ਏਹ ਠੀਕ ਹੈ ਪਰ ਏਸ ਤਲਿਸਮ ਵਿਚ ਕੁਮਾਰੀ ਨੂੰ ਕੋਈ ਔਖਯਾਈ ਨਹੀਂ ਹੋਈ ਅਤੇ ਨਾ ਹੀ ਬਲ ਦੀ ਲੋੜ ਪਈ ਹੈ ਕਿਉਂਕਿ ਏਸ ਤਲਿਸਮਦਾ ਸੰਬੰਧਉਸ ਤਲਿਸਮ ਨਾਲਹੈ ਜੋ ਕੁਮਾਰ ਨੇ ਤੋੜਿਆ ਹੈ ਓਹ ਤਲਿਸਮ ਜਾਂ ਉਸਦੇ ਕੁਛ ਭਾਗ ਨ ਟੁਟਦੇ ਤਾਂ ਏਹ ਤਲਿਸਮ ਕਦੇ ਨ ਖੁਲਦਾ।

ਕੁਮਾਰ—(ਸਿਧ ਨਾਥ ਵਲ ਦਖਕੇ) ਆਪਨੇ ਏਹਤਾਂਕਿਹਾ ਹੀ ਨਹੀਂ ਕਿ ਆਪ ਕੁਮਾਰੀ ਦੇ ਪਾਸ ਕਿਸ ਰਸਤੇ ਪਹੁੰਚੇ ਅਸੀ ਜਦ ਇਸ ਖੋਹ ਵਿਚ ਆਏ ਸੀ ਤਾਂ ਕੁਮਾਰੀ ਨੂੰ ਬੇਵਸ ਦੇਖਿਆ ਸੀ ਤਦ ਬਥੇਰਾ ਸੋਚਣ ਉਤੇ ਭੀ ਕੋਈ ਤਰਕੀਬ ਅਜੇਹੀ ਨਹੀਂ ਸੁਝੀ ਸੀ ਜਿਸ ਨਾਲ ਅਸੀ ਉਥੇ ਪਹੁੰਚਕੇ ਕੁਮਾਰੀ ਨੂੰ ਛੁਡਾਉਂਦੇ

ਬਾਬਾ—ਕੇਵਲ ਸੋਚਨ ਨਾਲ ਹੀ ਤਲਿਸਮ ਦਾ ਹਾਲ ਨਹੀਂ ਮਲੂਮ ਹੋ ਸਕਦਾ ਮੈਂ ਭੀ ਸੁਣ ਚੁਕਾ ਸਾਂ ਕਿ ਏਸ ਖੋਹ ਵਿਚ ਕੁਮਾਰੀ ਚੰਦ੍ਰਕਾਂਤਾ ਫਸ ਪਈ ਹੈ ਅਤੇ ਆਪ ਲੋਕ ਛੁਡਾਉਣ ਦਾ ਜਤਨ ਕਰ ਰਹੇ ਹੋ ਪਰ ਕੁਛ ਨਹੀਂ ਹੋ ਸਕਦਾ ਅਤੇ ਮੈਂ ਉਥ ਪਹੁੰਚਕੇ ਕੁਮਾਰੀ ਨੂੰ ਛੁਡਾ ਸਕਦਾ ਸਾਂ ਪਰ ਮੈਨੂੰ ਏਹ ਪ੍ਰਵਾਣ ਨਹੀਂ ਸਾ ਮੈਂ ਚਾਹੁੰਦਾ ਸਾਂ ਕਿ ਏਥੋਂ ਦਾ ਮਾਲ ਖਜਾਨਾ ਕੁਮਾਰੀ ਦੇ ਹਥ ਆਵੇ।

ਕੁਮਾਰ—ਆਪ ਯੋਗੀ ਹੈਂ ਯੋਗਬਲ ਨਾਲ ਪਹੁੰਚ ਸਕਦੇ ਸੋ ਪਰ ਮੈਂ ਕੀ ਕਰ ਸਕਦਾ ਸੀ ?

ਬਾਬਾ—ਆਪ ਏਹ ਗਲ ਬਿਲਕੁਲ ਨ ਸੋਚੋ ਕਿ ਮੈਂ ਯੋਗੀ ਹਾਂ ਜੋ ਕੰਮ ਆਦਮੀ ਜਾਂ ਏਯਾਰ ਦੇ ਕੀਤਿਆਂ ਨਹੀਂ ਹੋ ਸਕਦਾ ਉਸਨੂੰ ਮੈਂ ਭੀ ਨਹੀਂ ਕਰ ਸਕਦਾ ਮੈਂ ਜਿਸ ਰਸਤੇ ਕੁਮਾਰੀ ਦੇ ਪਾਸ ਪਹੁੰਚਾ ਅਤੇ ਜੋ ਜੋ ਕ ਤਾ ਹੈ ਸੋ ਕਹਿੰਦਾ ਹਾਂ ਸੁਣੋ।

## ਇਕੀਵਾਂ ਕਾਂਡ

ਸਿਧਨਾਥਯੋਗੀ ਨੇ ਕਿਹਾ ਪਹਿਲੇ ਏਸ ਖੋਹ ਦਾ ਬੂਹਾ ਖੋਲਕੇ ਮੈਂ ਏਸਦੇ ਅੰਦਰ ਆਯਾ ਅਤੇ ਪਹਾੜੀ ਦੇ ਉਪਰ ਇਕ ਦਰੇ ਵਿਚ ਵਿਚਾਰੀ ਚੰਦ੍ਰਕਾਂਤਾ ਨੂ ਫਸੀ ਹੋਈ ਵੇਖਿਆ.ਮੈਂ ਆਪਣੇ ਗੁਰੂ (ਉਸਤਾਦ) ਪਾਸੋਂ ਸੁਣ ਚੁਕਾ ਸਾਂ ਕਿ ਇਸ ਖੋਹ ਵਿਚਕਈ ਛੋਟੇ ੨ ਬਾਗ ਹਨ, ਉਨ੍ਹਾਂ ਦਾ ਰਸਤਾ ਇਸ ਸੋਤੇ ਵਿਚ ਹੈ ਜੋ ਇਸ ਖੋਹ ਵਿਚ ਵਗਦਾ ਹੈ ਖੋਹ ਦੇ ਅੰਦਰ ਆਉਂਦਿਆਂ ਓਹ ਆਪਨੇ ਵੇਖਿਆ ਹੋਵੇਗਾ ਕਿਉਂਕਿ ਇਸ ਖੋਹ ਵਿਚ ਓਸਦੀ ਸੁੰਦਰਤਾ ਦੇਖਣ ਯੋਗ ਹੈ। ਸਿਧ ਨਾਥ ਦੀ ਇਤਨੀ ਗਲ ਸੁਣਕੇ ਸਭਨਾਂ ਨੇ ਹਾਂ ਹਾਂ ਕਹਿਕੇ ਸਿਰ ਹਿਲਾਯਾਇਸਦੇ ਪਿਛੋਂ ਫਿਰ ਸਿਧ ਨਾਥ ਯੋਗੀ ਜੀ ਕਹਿਣ ਲਗੇ:

ਮੈਂ ਲੰਗੋਟਾ ਬੰਨਕੇ ਇਸ ਸੋਤੇ ਵਿਚ ਉਤਰ ਗਿਆ ਅਤੇ ਏਧਰੋਂ ਉਧਰ, ਓਧਰੋਂ ਏਧਰ ਫਿਰਨ ਲਗ ਪਿਆ ਅਚਾਣਕ ਪੂਰਬ ਵਲ ਪਾਣੀ ਦੇ ਅੰਦਰ ਇਕ ਬੂਹਾਂ ਮਲੂਮ ਹੋਯਾ ਚੁੱਭੀ ਮਾਰਕੇ ਉਸਦੇ ਅੰਦਰ ਵੜਿਆ ਅੱਠ ਦਸ ਹਥ ਤਕ ਤਾਂ ਪਾਣੀ ਇਕ ਸਾਰ ਰਿਹਾ ਪਿਛੋਂ ਥੋੜਾ ਹੁੰਦਾ ਗਿਆ ਏਥੋਂ ਤਕ ਕਿ ਕੁਲ ਲਕ ਲਕ ਪਾਣੀ ਰਹਿ ਗਿਆ ਹੁਣ ਮਲੂਮ ਹੋਯਾ ਕਿ ਏਹ ਕੋਈ ਸੁਰੰਗ ਹੈ ਜਿਸ ਵਿਚ ਚੜ੍ਹਾਈ ਵਾਂਗ ਮੈ ਉਚੇ ਪਾਸੇ ਚੜ੍ਹ ਰਿਹਾ ਹਾਂ।

ਅਧੇ ਘੰਟੇ ਦੇ ਪਿਛੋਂ ਮੈਂ ਆਪਣੇ ਆਪ ਨੂੰ ਏਸ ਬਾਗ ਦੀ ( ਜਿਸ ਵਿਚ ਆਪ ਬੈਠੇ ਹੋ ) ਉਤਰ ਪਛਮ ਦੀ ਨੁਕਰ ਵਿਚ ਪਹੁੰਚਿਆ ਦੇਖਿਆ ਅਤੇ ਭੌਂ । ਫਿਰਦਾ ਇਸ ਕਮਰੇ ਵਿਚ ਹਥ ਨਾਲ ਸੈਨਤ ਕਰਕੇ) ਔਹ ਜੇਖੋ ਕੰਧ ਵਿਚ ਜੋ ਅਲਮਾਰੀ ਹੈ ਵਾਸਤਵ ਵਿਚ ਓਹ ਅਲਮਾਰੀ ਨਹੀਂ ਹੈ ਬੂਹਾ ਹੈ ਲਤ ਮਾਰਨ ਨਾਲ ਖੁਲ ਜਾਂਦਾ ਹੈ, ਮੈਂ ਲਤ ਮਾਰਕੇ ਬੂਹਾ ਖੋਲਿਆ ਅਤੇ ਉਸਦੇ ਅੰਦਰ ਵੜਿਆ ਅੰਦਰ ਬਿਲਕੁਲ ਹਨੇਰਾ ਸੀ ਸੌਕੁ ਗਜ ਜਾਣਦੇ ਪਿਛੋਂ ਇਕ ਕੰਧ ਆਈ ਏਸੇ ਤਰਾਂ ਉਸ ਨੂੰ ਭੀ ਲਤ ਮਾਰਕੇ ਬੂਹਾ ਖੋਲਿਆ ਅਰ ਠੀਕ ਓਸਥਾਂ ਪਹੁੰਚਾ ਜਿਥੇ ਕੁਮਾਰੀ ਚੰਦ੍ਰਕਾਂਤਾ ਅਤੇ ਚਪਲਾ ਏਠੀਆਂ ਰੋ ਰਹੀਆ ਸਨ, ਉਸਦੇ ਪਾਸੋਂ ਹੀ ਇਕ ਰਸਤਾ ਚੁਨਾਰ ਵਾਲੇ ਤਲਿਸਮ ਨੂ ਗਿਆ ਹੈ ਜਿਸਦੇ ਇਕ ਭਾਗ ਨੂੰ ਕੁਮਾਰ ਨੇ ਤੋੜਿਆ ਹੈ

ਮੈਨੂ ਵੇਖਦਿਆਂ ਹੀ ਏਹ ਦੋਵੇਂ ਘਬਰਾ ਗਈਆਂ ਮੈਂ ਕਿਹਾ ਤੁਸੀ ਦੋਵੇਂ ਡਰੋ ਨ ਮੈਂ ਤੁਹਾਨੂੰ ਦੋਹਾਂ ਨੂ ਛਡਾਉਣ ਆ ਯਾ ਹਾਂ ਏਹ ਕਹਿਕੇ ਜਿਸ ਰਸਤੇ ਮੈਂ ਗਿਆ ਸਾਂ ਓਸ ਰਸਤ ਕੁਮਾਰੀ ਚੰਦ੍ਰਕਾਂਤਾ ਅਤੇ ਚਪਲਾ ਨੂੰ ਨਾਲ ਲੈਕੇ ਮੁੜ ਆਯਾ । ਏਨਾਂ ਹਾਲ ਅਰ ਏਨਾ ਰਸਤਾ ਤਾਂ ਮੈਂ ਜਾਣਦਾ ਸਾਂ ਏਸ ਤੋਂ ਵਧੀਕ ਮੈਨੂ ਕੁਛ ਪਤਾ ਨਹੀਂ ਸੀ ਕੁਮਾਰੀ ਅਤੇ ਚਪਲਾ ਨੂੰ ਏਸ ਖੋਹ ਤੋਂ ਬਾਹਰ ਕਢ ਦੇਣਾ ਜਾਂ ਘਰ ਪੁਚਾ ਦੇਣਾ ਮੇਰੇ ਵਾਸਤ ਕੋਈ ਵਡੀ ਗਲ ਨਹੀਂ ਸੀ ਪਰ ਨਹੀਂ ਮੈਂ ਤਾਂ ਏਹ ਚਾਹੁੰਦਾ ਸਾਂ ਕਿ ਛੋਟਾ ਜੇਹਾ ਤਲਿਸਮ ਕੁਮਾਰੀ ਦੇ ਹਥੋਂ ਟੁਟ ਅਤੇ ਇਥੋਂ ਦਾ ਕੁਲ ਮਾਲ ਖਜਾਨਾ ਕੁਮਾਰੀ ਦੇ ਹਥ ਆਵੇ ।

ਮੈਂ ਕੀ ਸਭੇ ਏਸ ਗਲ ਨੂੰ ਜਾਣਦੇ ਹਨ ਅਰ ਸਭਨਾਂ ਨੂ ਵਿਸ਼ਵਾਸ਼ ਹੈ ਕਿ ਕੁਮਾਰੀ ਚੰਦ੍ਰਕਾਂਤਾ ਨੂ ਏਸ ਕੈਦ ਵਿਚੋਂ ਛੁਡਾ-

ਉਹ ਲਈ ਕੁਮਾਰ ਚੁਨਾਰ ਗੜ੍ਹ ਵਾਲੇ ਤਲਿਸਮ ਨੂੰ ਤੋੜਦੇ ਸਨ ਮਾਲ ਖਜਾਨੇ ਦਾ ਉਨ੍ਹਾਂ ਨੂੰ ਕੁਛ ਲਾਲਚ ਨਹੀਂ ਸੀ। ਜੇਕਰ ਮੈਂ ਕੁਮਾਰੀ ਚੰਦ੍ਰਕਾਂਤਾ ਨੂੰ ਏਥੋਂ ਕਢਕੇ ਆਪਦੇ ਪਾਸ ਪੁਚਾ ਦੇਂਦਾ ਤਾਂ ਕੁਮਾਰ ਉਸ ਤਲਿਸਮ ਦਾ ਤੋੜਨਾ ਬੰਦ ਕਰ ਦੇਂਦੇ ਅਤੇ ਏਥੋਂ ਦਾ ਖਜਾਨਾ ਐਵੇਂ ਹੀ ਪਿਆ ਰਹਿੰਦਾ।

ਮੈਂ ਆਪਦਾ ਭਲਾ ਚਾਹੁਣ ਵਾਲੇ ਹਾਂ ਭਲਾ ਮੈਨੂੰ ਏਹ ਕਦ ਚੰਗਾ ਲਗਦਾ ਸੀ ਕਿ ਐਨਾ ਮਾਲ ਅਸਬਾਬ ਵਿਅਰਥ ਜਾਵੇ ਅਤੇ ਕੁਮਾਰ ਜਾਂ ਕੁਮਾਰੀ ਨੂੰ ਨ ਮਿਲੇ।

ਮੈਂ ਆਪਣੇ ਮਨ ਦੀ ਗਲ ਕੁਮਾਰੀ ਅਤੇ ਚਪਲਾ ਨੂੰ ਦਸੀ ਅਰ ਏਹ ਭੀ ਕਿਹਾ ਕਿ ਜੇਕਰ ਮੇਰੀ ਗਲ ਤੁਸੀ ਨਾ ਮੰਨੀਆਂ ਤਾਂ ਤੁਹਾਨੂੰ ਏਥੇ ਹੀ ਛਡ ਕੇ ਚਲਾ ਜਾਵਾਂਗਾ ਛੇਕੜ ਲਾਚਾਰ ਹੋਕੇ ਕੁਮਾਰੀ ਨੇ ਮੇਰੀ ਗਲ ਮੰਨੀ ਅਤੇ ਸੌਂਹ ਖਾਧੀ ਕਿ ਮੇਰੀ ਆਗਯਾ ਦੇ ਵਿਰੁਧ ਕਦ ਕੋਈ ਕੰਮ ਨਹੀਂ ਕਰੇਗੀ।

ਮੈਨੂੰ ਇਹ ਤਾਂ ਪਤਾ ਹੀ ਨਹੀਂ ਸੀ ਕਿ ਏਥੋਂ ਦਾ ਮਾਲ ਅਸਬਾਬ ਕਿਸ ਤਰਾਂ ਹਥ ਆਵੇਗਾ ਅਤੇ ਏਸ ਖਜਾਨੇ ਦੀ ਕੁੰਜੀ ਕਿਥੇ ਹੈ ਪਰ ਏਹ ਨਿਸ਼ਚਾ ਹੋ ਗਿਆ ਸੀ ਕਿ ਕੁਮਾਰੀ ਜਰੂਰ ਏਸ ਤਲਿਸਮ ਦੀ ਮਾਲਕ ਹੋਵੇਗੀ, ਏਸੇ ਚਿੰਤਾ ਵਿਚ ਮੈਂ ਇਕ ਦੋ ਦਿਨ ਡੁਬਾ ਰਿਹਾ, ਏਸ ਬਗੀਚੇ ਦੀ ਦਸ਼ਾ ਬਹੁਤ ਭੈੜੀ ਸੀ ਪਰ ਦੋ ਚਾਰ ਬ੍ਰਿਛ ਫਲਾਂ ਦੇ ਅਜੇਹੇ ਸਨ ਕਿ ਜਿਨਾਂ ਕਰਕੇ ਸਾਨੂੰ ਕਿਨਾ ਨੂੰ ਭੁਖੇ ਰਹਿਣ ਦਾ ਕਸ਼ਟ ਨ ਸਹਾਰਨਾ ਪਿਆ।

ਤੀਸਰੇ ਦਿਨ ਪੂਰਨਮਾਸ਼ੀ ਸੀ ਮੈਂ ਬਾਉਲੀ ਦੇ ਕੰਢੇ ਬੈਠਾ ਕੁਛ ਸੋਚ ਰਿਹਾ ਸਾਂ ਕੁਮਾਰੀ ਤੇ ਚਪਲਾ ਏਧਰ ਓਧਰ ਫਿਰ ਰਹੀਆਂ ਸਨ ਏਨੇ ਵਿਚ ਚਪਲਾ ਦੌੜਕੇ ਮੇਰੇ ਪਾਸ ਆਈ ਅਰ ਕਿਹਾ "ਛੇਤੀ ਚਲ ਇਸ ਬਾਗ ਵਿਚ ਇਕ ਚੀਜ਼ ਬੜੇ ਅਚੰਭੇ ਦੀ ਹੈ।"

ਮੈਂ ਸੁਣਦਿਆਂ ਹੀ ਉਠ ਖਲੋਤਾ ਅਤੇ ਰਪਲਾ ਦੇ ਨਾਲ ਉਥੇ ਗਿਆ ਜਿਥੇ ਕੁਮਾਰੀ ਚੰਦ੍ਰਕਾਂਤਾ ਪੂਰਬ ਦੇ ਪਾਸੇ ਦੀ ਕੰਧ ਹੇਠਾਂ ਖਲੋਤੀ ਨੀਝ ਲਾਕੇ ਕੁਝ ਵੇਖ ਰਹੀ ਸੀ ਮੈਨੂੰ ਵੇਖਦਿਆਂ ਕੁਮਾਰੀ ਨੇ ਕਿਹਾ 'ਵੇਖੋ ਬਾਬਾ ਜੀ ਇਸ ਕੰਧ ਦੀ ਨੀਂਹ ਵਿਚ ਇਕ ਛੇਕ ਹੈ ਜਿਸ ਵਿਚੋਂ ਚਿਟੇ ਰੰਗ ਦੀਆਂ ਮੋਟੀਆਂ ੨ ਕੀੜੀਆਂ ਨਿਕਲ ਰਹੀਆਂ ਸਨ, ਏਹ ਕੀ ਗਲ ਹੈ ?

ਮੈਂ ਆਪਣੇ ਉਸਤਾਦ ਪਾਸੋਂ ਸੁਣਿਆਂ ਹੋਯਾ ਸੀ ਕਿ ਜਿਥੋਂ ਚਿਟੇ ਰੰਗ ਦੀਆਂ ਕੀੜੀਆਂ ਨਿਕਲਣ ਸਮਝਣਾ ਚਾਹੀਦਾ ਹੈ ਕਿ ਏਥੇ ਕੋਈ ਖਜਾਨਾ ਜਾਂ ਖਜਾਨੇ ਦੀ ਕੁੰਜੀ ਹੈ। ਏਹ ਸੋਚ ਕੇ ਮੈਂ ਆਪਣਾ ਖੰਜਰ ਕਢਕੇ ਕੁਮਾਰੀ ਨੂੰ ਦਿਤਾ ਅਰ ਕਿਹਾ ਏਥੋਂ ਧਰਤੀ ਨੂੰ ਪੁਟ। ਸੋ ਮੇਰੇ ਕਹੇ ਅਨੁਸਾਰ ਕੁਮਾਰੀ ਨੇ ਓਸ ਥਾਂ ਨੂੰ ਪੁਟਿਆ, ਹਥ ਕੁ ਭਰ ਧਰਤੀ ਪੁਟਣ ਦੇ ਪਿਛੋਂ ਇਕ ਕਚ ਦੀ ਹਾਂਡੀ ਨਿਕਾਲੀ ਜਿਸਦਾ ਮੂੰਹ ਬੰਦ ਸੀ ਕੁਮਾਰੀ ਦੇ ਹਥੋਂ ਹੀ ਮੈਂ ਓਹ ਹਾਂਡੀ ਤੁੜਵਾਈ ਓਸਦੇ ਅੰਦਰ ਕੋਈ ਤੇਲ ਭਰਿਆ ਹੋਇਆ ਸੀ ਜੋ ਹਾਂਡੀ ਦੇ ਟੁਟਦਿਆਂ ਹੀ ਡੁਲ ਗਿਆ ਵਿਚੋਂ ਇਕ ਗੁਛਾ ਕੁੰਜੀਆਂ ਦਾ ਨਿਕਲਿਆ ਜਿਸ ਕਰਕੇ ਮੈਂ ਬਹੁਤ ਪ੍ਰਸੰਨ ਹੋਯਾ ਦੂਸਰੇ ਦਿਨ ਕੁਮਾਰੀ ਚੰਦ੍ਰਕਾਂਤਾ ਦੇ ਹਥ ਕੁੰਜੀਆਂ ਦਾ ਗੁਛਾ ਦੇਕੇ ਮੈਂ ਕਿਹਾ ਕਿ ਸਭ ਪਾਸੇ ਫਿਰਕੇ ਵੇਖੋ ਜਿਥੇ ੨ ਜੰਦਰਾ ਨਜ਼ਰ ਪਵੇ ਏਹਨਾਂ ਕੁੰਜੀਆਂ ਵਿਚੋਂ ਕੋਈ ਕੁੰਜੀ ਲਾਕੇ ਖੋਲੋ ਮੈਂ ਭੀ ਤੁਹਾਡੇ ਨਾਲ ੨ ਚਲਦਾ ਹਾਂ।

ਮੈਂ ਏਸ ਗਲ ਨੂੰ ਸੰਖੇਪ ਹੀ ਮੁਕਾ ਦੇਂਦਾ ਹਾਂ ਕਿ ਓਸ ਗੁਛੇ ਵਿਚ ਤੀਹ ਕੁੰਜੀਆਂ ਸਨ ਕਈ ਦਿਨ ਢੂੰਡ ਭਾਲ ਕਰਕੇ ਅਸਾਂ ਤੀਹ ਜੰਦਰੇ ਖੋਲ ਲਏ। ਤਿੰਨ ਬੂਹੇ ਤਾਂ ਅਜੇਹੇ ਦਿਸੇ ਕਿ ਜਿਨ੍ਹਾਂ ਦੇ ਰਸਤੇ ਅਸੀ ਉਪਰ ੨ ਹੀ ਏਸ ਤਲਿਸਮੋਂ ਬਾਹਰ ਹੋ

ਗਈਆਂ, ਚਾਰ ਬਾਗ ਅਤੇ ਤਈ ਕੋਠੜੀਆਂ ਅਸਬਾਬ ਅਤੇ ਖਜਾਨੇ ਦੀਆਂ ਨਿਕਲੀਆਂ ਜਿਨਾਂ ਵਿਚ ਹਰ ਪ੍ਰਕਾਰ ਦੀ ਸ਼ਾਹੀ ਸਾਮਿਗ੍ਰੀ ਅਤੇ ਬੇਓੜਕ ਖਜਾਨਾ ਸੀ।

ਜਦ ਉਪਰੋਂ ਹੀ ਉਪਰ ਬਾਹਰ ਜਾਨ ਦਾ ਰਸਤਾ ਮਲੂਮ ਹੋਗਿਆ ਤਾਂ ਮੈਂ ਆਪਣੇ ਘਰ ਗਿਆ ਕਈ ਦਾਸੀਆਂ ਅਤੇ ਜਰੂਰੀ ਚੀਜਾਂ ਲੈਕੇ ਫੇਰ ਏਥੇ ਆਗਿਆ ਕਈਆਂ ਦਿਨਾਂ ਵਿਚ ਏਥੋਂ ਦੇ ਸਭ ਬੂਹੇ ਖੋਲੇ ਗਏ ਓਨੇ ਵਿਚ ਏਥੇ ਰਹਿੰਦਿਆਂ ਕੁਮਾਰੀ ਦਾ ਮਨ ਉਦਾਸ ਹੋਗਿਆ ਮੈਨੂੰ ਏਸਨੇ ਕਈ ਕਿਹਾਵਾਰੀ ਕਿ ਮੇਰਾ ਮਨ ਏਸ ਤਲਿਸਮ ਦੇ ਬਾਹਰ ਦੀ ਸੈਲ ਨੂੰ ਚਾਹੁੰਦਾ ਹੈ।

ਇਸਦੀ ਬਹੁਤ ਸਾਰੀ ਜਿਦ ਕਰਨ ਦੇ ਪਿਛੋਂ ਮੈਂ ਏਸ ਗਲ ਨੂੰ ਪ੍ਰਵਾਨ ਕਰ ਲਿਆ। ਆਪਣੀ ਕਾਰੀਗਰੀ ਨਾਲ ਇਨਾਂ ਦੀ ਸੂਰਤ ਬਦਲਦਿਤੀ ਅਰ ਦੋ ਤਿੰਨਘੋੜੇ ਭੀ ਲਿਆ ਦਿਤੇ ਜਿਨਾਂ ਉਤੇ ਸਵਾਰ ਹੋਕੇ ਕਦੀ ਕਦੀਤਲਿਸਮ ਦੇ ਬਾਹਰ ਸੈਲ ਕਰਨ ਜਾਯਾ ਕਰਦੀਆਂ ਸਨ ਏਸ ਗਲ ਦੀ ਬੜੀ ਤਕੀਦ ਕਰ ਦਿਤੀ ਸੀ ਕਿ ਆਪਣੇ ਆਪਨੂੰ ਚੰਗੀ ਤਰਾਂਲੁਕਾਈ ਰਖਨਾ ਜਿਸ ਕਰਕੇ ਕੋਈ ਪਛਾਨ ਨ ਸਕੇ ਏਨਾਂ ਨੇ ਭੀ ਮੇਰੀ ਗਲ ਚੰਗੀ ਤਰਾਂ ਮੰਨੀ ਤੇ ਜਿਥੋਂ ਤਕ ਹੋ ਸਕਿਆ ਆਪਨੇ ਆਪ ਨੂੰ ਲੁਕਾਯਾ ਏਨੇ ਚਿਰ ਵਿਚ ਹੌਲੀ ਹੌਲੀ ਇਨਾਂ ਬਾਗਾਂ ਦੀ ਭੀ ਸਫਾਈ ਹੋ ਗਈ।

ਕੌਰ ਬੀਰੇਂਦਰ ਸਿੰਘ ਨੇ ਏਥੋਂ ਦਾ ਖਜਾਨਾ ਲੈ ਲਿਆ ਅਤੇ ਇਥੋਂ ਦਾ ਭੀ ਜੈਮਾਲ ਖਜਾਨਾ ਸੀ ਓਹ ਭੀ ਮਿਲ ਗਿਆ (ਜੈ ਸਿੰਘ ਵਲ ਦੇਖਕੇ) ਅਰ ਤਕ ਇਹ ਕੁਮਾਰੀ ਚੰਦ੍ਰਕਾਂਤਾ ਮੇਰੀ ਕੰਨਯਾਂ ਜਾਂ ਮਾਲਕ ਸੀ ਪਰ ਹੁਣ ਆਪ ਦੀ ਚੀਜ ਆਪਦੇ ਹਵਾਲੇ ਕਰਦਾ ਹਾਂ।

ਮਹਾਰਾਜ ਸ਼ਿਵਦਤ ਦੀ ਰਾਣੀ ਉਤੇ ਤਰਸ ਕਰ ਕੇ

ਕੁਮਾਰੀ ਨੇ ਓਹਨਾਂ ਦੋਹਾਂ ਨੂੰ ਛਡ ਦਿਤਾ ਸੀ ਪਰ ਇਸ ਗਲ ਦੀ ਸੌਂਹ ਖੁਵਾ ਲਈ ਸੀ ਕਿ ਫੇਰ ਕਦੀ ਕੁਮਾਰ ਨਾਲ ਵੈਰ ਨਹੀਂ ਕਰਾਂਗੇ ਪਰ ਉਸ ਦੁਸ਼ਟ ਨੇ ਇਕ ਨਾ ਮੰਨੀ, ਪੁਰਾਣੇ ਸਾਥੀਆਂ ਦਾ ਮੇਲ ਹੁੰਦਿਆਂ ਹੀ ਫੇਰ ਬੇਈਮਾਨੀ ਤੇ ਲਕ ਬੰਨ ਲਿਆ ਅਰ ਕੁਮਾਰ ਦੇ ਪਿਛੋਂ ਓਨਾਂ ਦੇ ਲਸ਼ਕਰ ਉਤੇ ਧਾਵਾ ਕਰ ਦਿਤਾ ਛੇਕੜ ਲਚਾਰ ਹੋਕੇ ਮੈਂ ਫੇਰ ਓਸ ਨੂੰ ਫੜ ਲਿਆਂਦਾ ਅਰ ਏਸ ਖੋਹ ਵਿਚ ਉਸੇ ਥਾਂ ਲਿਆ ਰਖਿਆ ਜਿਥੇ ਕੁਮਾਰ ਨੇ ਕੈਦ ਕੀਤਾ ਸੀ ਹੁਣ ਹੋਰ ਜੋ ਆਪਨੇ ਪੁਛਣਾ ਹੋਵੇ ਪੁਛੋ ਮੈਂ ਆਪਦੀ ਸ਼ੰਕਾ ਮਿਟਾ ਦੇਵਾਂਗਾ।

ਸੁਰੇਂਦਰ—ਪੁਛਣ ਨੂੰ ਤਾਂ ਬਹੁਤ ਸਾਰੀਆਂ ਗਲਾਂ ਹਨ ਪਰ ਇਸ ਵੇਲੇ ਏਨੀ ਖੁਸ਼ੀ ਹੋਈ ਹੈ ਕਿ ਸਾਰੀਆਂ ਗਲਾਂ ਭੁਲ ਗਈਆਂ ਹਨ ਕਿ ਕੀ ਪੁਛਾਂ ? ਹਛਾ ਫੇਰ ਕਿਸੇ ਵੇਲੇ ਪੁਛ ਲਵਾਂਗਾ ਹੁਣ ਆਪ ਏਹ ਦਸੋ ਕਿ ਆਪ ਕੌਣ ਹੋ ਕਿਥੇ ਰਹਿੰਦੇ ਹੋ ਅਰ ਏਥੇ ਪਹੁੰਚਕੇ ਕੁਮਾਰੀ ਦੀ ਸਹਾਇਤਾ ਕਿਉਂ ਕੀਤੀ ਹੈ ?

ਜੈ ਸਿੰਘ—ਹਾਂ ਮੇਰਾ ਭੀ ਇਹੋ ਪ੍ਰਸ਼ਨ ਹੈ ਕਿਉਂਕਿ ਜਦ ਤਕ ਆਪਦਾ ਹਾਲ ਮਾਲੂਮ ਨਹਾਂ ਹੁੰਦਾ ਮੈਨੂੰ ਚਿੰਤਾ ਲਗ ਰਹੀ ਹੈ ਫੇਰ ਉਤੋਂ ਆਪ ਕਈ ਵਾਰੀ ਕਹਿ ਚੁਕੇ ਹੋ ਕਿ ਅਸੀਂ ਯੋਗੀ ਜਾਂ ਮਹਾਤਮਾਂ ਨਹੀਂ ਹਾਂ, ਇਹ ਸੁਣਕੇ ਅਸੀ ਵਧੇਰੇ ਘਬਰਾ ਰਹੇ ਹਾਂ ਕਿ ਜੇਕਰ ਆਪ ਓਹ ਨਹੀਂ ਜੋ ਸੂਰਤ ਹੈ ਤਾਂ ਫੇਰ ਆਪ ਕੌਣ ਹੋ ?

ਬਾਬਾ—ਹਛਾ ਏਹ ਭੀ ਆਪਨੂੰ ਮਲੂਮ ਹੋ ਜਾਵੇਗਾ।

ਜੈ ਸਿੰਘ—(ਕੁਮਾਰੀ ਚੰਦ੍ਰਕਾਂਤਾ ਵਲ ਦੇਖਕੇ) ਕਾਕੀ ਕੀ ਤੂੰ ਭੀ ਨਹੀਂ ਜਾਣਦੀ ਕਿ ਏਹ ਯੋਗੀ ਜੀ ਕੌਣ ਹਨ ?

ਚੰਦ੍ਰਕਾਂਤਾ—(ਹਥ ਜੋੜਕੇ) ਜੀ ਮੈਂ ਤਾਂ ਸਭ ਕੁਝ ਜਾਣਦੀ ਹਾਂ ਪਰ ਦਸਾਂ ਕਿਸਤਰਾਂ ਏਹਨਾਂ ਨੇ ਤਾਂ ਤਗੜੀ ਤਾਕੀਦ

ਜੋ ਹਾਣੀ ਹੋਈ ਹੈ ਇਸ ਲਈ ਮੈਂ ਕੁਛ ਨਹੀਂ ਦਸ ਸਕਦੀ।

ਬਾਬਾ—ਆਪ ਕਾਹਲੀ ਕਿਉਂ ਕਰਦੇ ਹੋ ਹੁਣੇ ਥੋਹੜੇ ਚਿਰ ਤਕ ਮੇਰਾ ਹਾਲ ਆਪਨੂੰ ਮਲੂਮ ਹੋ ਜਾਵੇਗਾ ਪਹਿਲਾਂ ਚਲਕੇ ਓਹਨਾਂ ਚੀਜਾਂ ਨੂੰ ਤਾਂ ਵੇਖੋ ਜੋ ਕੁਮਾਰੀ ਨੂੰ ਤਲਿਸਮ ਵਿਚੋਂ ਮਿਲੀਆਂ ਹਨ

ਜੈ ਸਿੰਘ—ਜੋ ਆਪਦੀ ਮਰਜੀ।

ਬਾਬਾ ਜੀ ਓਸੇ ਵੇਲੇ ਉਠਕੇ ਖਲੋਤੇ ਅਰ ਸਭਨਾਂ ਨੂੰ ਨਾਲ ਲੈਕੇ ਦੂਸਰੇ ਬਾਗ ਵਿਚ ਗਏ।

## ਬਾਈਵਾਂ ਕਾਂਡ

ਬਾਬਾ ਜੀ ਓਥੋਂ ਉਠਕੇ ਮਹਾਰਾਜ ਜੈ ਸਿੰਘ ਆਦਿਕ ਨੂੰ ਨਾਲ ਲੈਕੇ ਦੂਸਰੇ ਬਾਗ ਵਿਚ ਪਹੁੰਚੇ ਓਥੋਂ ਫਿਰ ਤੁਰਕੇ ਸਾਰਾ ਮਾਲ ਖਜਾਨਾ ਘਰ ਮੈਹਲ ਅਰ ਓਹ ਅਸਬਾਬ ਵਿਖਾਉਣ ਲਗੇ ਜੋ ਇਸ ਤਲਿਸਮ ਵਿਚੋਂ ਮਿਲਿਆ ਸੀ।

ਮਹਾਰਾਜ ਜੈ ਸਿੰਘ ਏਨਾਂ ਸਾਰੀਆਂ ਚੀਜਾਂ ਨੂੰ ਵੇਖਦਿਆਂ ਹੀ ਝਟ ਬੋਲ ਉਠੇ ਵਾਹ ਵਾ ਧੰਨ ਹਨ ਓਹ ਲੋਕ ਜਿਨਾਂ ਨੇ ਏਤਨਾਂ ਧਨ ਕਠਾ ਕੀਤਾ ਹੈ, ਮੈਂ ਜੇ ਏਹੋ ਜਿਹਾ ਦਾਜ ਦਾ ਸਮਾਨ ਕਠਾ ਕਰਨ ਲਗਾਂ ਤਾਂ ਆਪਣਾਂ ਸਾ. ਾ ਰਾਜ ਵੇਚਕੇ ਭੀ ਏਸਦੀ ਚਥਾਈ ਭੀ ਨਹੀਂ ਕਠੀ ਕਰ ਸਕਦਾ।

ਸਭਤੋਂ ਬਹੁਤਾ ਖਜਾਨਾ ਅਤੇ ਜਵਾਹਰਾਤ ਓਸ ਦਲਾਨ ਵਿਚ ਸੀ ਜਿਥੇ ਕੁਮਾਰ ਨੇ ਕੁਮਾਰੀ ਚੰਦਰਕਾਂਤਾ ਦੀ ਮੂਰਤ ਦਾ ਦਰਬਾਰ ਵੇਖਿਆ ਸੀ।

ਤੀਸਰ ਅਤੇ ਇਸ ਦੋਥੇ ਭਾਗ ਦੇ ਆਰੰਭ ਵਿਚ ਇਸ ਪਹਾੜੀ, ਬਾਗ, ਕੋਠੜੀਆਂ ਅਤੇ ਰਸਤਿਆਂ ਦਾ ਕੁਝ ਹਾਲ ਅਸੀ ਲਿਖ ਚੁਕੇ ਹਾਂ ਦੋ ਤਿੰਨਾਂ ਦਿਨਾਂ ਵਿਚ ਸਿਧ ਨਾਥ ਬਾਬਾ

ਨੇ ਏਹਨਾਂ ਲੋਕਾਂ ਨੂੰ ਓਨਾਂ ਸਭਨਾਂ ਥਾਵਾਂ ਦੀ ਸੈਲ ਕਰਾਈ, ਜਦ ਏਹਨਾਂ ਸਭਨਾਂ ਕੰਮਾਂ ਤੋਂ ਨਿਸਚਿੰਤ ਹੋ ਗਏ ਤਦ ਸਾਰੇ ਦੀਵਾਨ ਖਾਨੇ ਵਿਚ ਬੈਠੇ ਓਸ ਵੇਲੇ ਮਹਾਰਾਜ ਜੈ ਸਿੰਘ ਨੇ ਸਿਧ ਨਾਥ ਬਾਬਾ ਨੂੰ ਕਿਹਾ:-

ਆਪਨੇ ਜੋ ਕੁਛ ਕੁਮਾਰੀ ਦੀ ਸਹਾਇਤਾ ਕਰਕੇ ਓਸਦੀ ਜਾਨ ਬਚਾਈ ਹੈ ਏਸਦਾ ਹਸਾਨ ਸਾਰੀ ਉਮਰ ਸਾਡੇ ਸਿਰ ਤੇ ਰਹੇਗਾ ਹੁਣ ਜਿਸ ਤਰਾਂ ਹੋਵੇ ਆਪਣਾ ਹਾਲ ਭੀ ਦੱਸਕੇ ਸਾਡੀ ਚਿੰਤਾ ਨੂੰ ਦੂਰ ਕਰੋ ਹੁਣ ਹੋਰ ਸੰਤੋਖ ਨਹੀਂ ਹੋ ਸਕਦਾ।

ਮਹਾਰਾਜ ਜੈ ਸਿੰਘ ਦੀ ਗਲ ਸੁਣਕੇ ਸਿਧ ਨਾਥ ਬਾਬਾ ਮੁਸਕਰਾਕੇ ਬੋਲੇ ਹਛਾ ਮੈਂ ਆਪਨਾ ਹਾਲ ਭੀ ਦਸਦਾ ਹਾਂ ਕੁਛ ਚਿਰ ਠਹਿਰੋ, ਏਨਾਂ ਕਹਿਕੇ ਜੋਰ ਦੀ ਸੀਟੀ ਵਜਾਈ ਉਸ ਵੇਲੇ ਤਿੰਨ ਚਾਰ ਦਾਸੀਆਂ ਦੌੜੀਆਂ ਆਈਆਂ ਅਤੇ ਪਾਸ ਆਕੇ ਹਥਜੋੜ ਕੇ ਖਲੋ ਗਈਆਂ, ਸਿਧ ਨਾਥ ਬਾਬਾ ਨੇ ਆਗਯਾ ਦਿਤੀ ਕਿਸਾਡੇ ਨਾਉਣ ਵਾਸਤੇ ਪਾਣੀ ਅਤੇ ਕਪੜਿਆਂ ਦਾ ਸੰਦੂਕ ਉਸ ( ਹਥ ਨਾਲ ਸੈਨਤ ਕਰਕੇ ) ਕੋਠੜੀ ਵਿਚ ਰਖ ਆਓ ਮੈਂ ਅਜ ਏਸ ਮ੍ਰਿਗਛਾਲਾ ਅਤੇ ਲੰਮੀ ਦਾਹੜੀ ਨੂੰ ਵਿਦਾਇਗੀ ਦੇ ਦੇਵਾਂਗਾ।

ਥੋੜੇ ਚਿਰ ਵਿਚ ਹੀ ਸਿਧ ਨਾਥ ਬਾਬਾ ਦੀ ਆਗਯਾ ਦਾ ਪਾਲਣ ਕੀਤਾ ਗਿਆ ਉਨਾਂ ਚਿਰ ਏਧਰ ਓਧਰ ਦੀਆਂ ਗਲਾਂ ਹੁੰਦੀਆਂ ਰਹੀਆਂ। ਇਸਦੇ ਪਿਛੋਂ ਸਿਧ ਨਾਥ ਬਾਬਾ ਉਠਕੇ ਓਸ ਕੋਠੜੀ ਵਿਚ ਚਲੇ ਗਏ ਜਿਸ ਵਿਚ ਜਲ ਅਤੇ ਕਪੜ ਰਖੇ ਹੋਏ ਸਨ।

ਥੋੜੇ ਹੀ ਚਿਰ ਪਿਛੋਂ ਨਹਾ ਧੋ ਅਰ ਕਪੜੇ ਪਾਕੇ ਸਿਧ ਨਾਥ ਬਾਬਾ ਕੋਠੜੀਓਂ ਬਾਹਰ ਨਿਕਲੇ, ਹੁਣ ਤਾਂ ਏਨਾਂ ਨੂੰ ਸਿਧ ਨਾਥ ਬਾਬਾ ਕਹਿਣਾ ਉਚਿਤ ਨਹੀਂ ਅਜ ਤਕ ਤਾਂ ਸਿਧ ਨਾਥ

ਬਾਬਾ ਕਹਿੰਦੇ ਆਏ ਹਾਂ ਪਰ ਹੁਣ ਤੇਜ ਸਿੰਘ ਦਾ ਪਿਤਾ ਜੀਤ

ਸਿੰਘ ਜੀ ਕਹਿਣਾ ਠੀਕ ਹੈ।

ਗਲ ਕਰਨ ਹਾਲ ਚਾਲ ਪੁਛਣ ਦੀ ਹਿੰਮਤ ਕਿਥੋਂ ? ਮਹਾਰਾਜ ਸੁਰੇਂਦਰ ਸਿੰਘ ਜੀਤ ਸਿੰਘ ਨੂੰ ਪਛਾਣਦਿਆਂ ਹੀ ਉਠ ਖਲੋਤੇ ਅਰ ਏਹ ਕਹਿਕੇ ਕਿ "ਤੁਸੀ ਤਾਂ ਮੇਰੇ ਭਰਾ ਤੋਂ ਭੀ ਹਜਾਰ ਗੁਣਾ ਵਧੀਕ ਹੋ" ਗਲ ਨਾਲ ਲਾ ਲਿਆ ਅਰ ਫੇਰ ਕਿਹਾ "ਜਦ ਮਹਾਰਾਜ ਸ਼ਿਵਦਤ ਅਤੇ ਕੁਮਾਰ ਨਾਲ ਲੜਾਈ ਹੋਈ ਸੀ ਤਦ ਤੁਸਾਂ ਕੇਵਲ ਪੰਜ ਸੌ ਸਵਾਰ ਲੈਕੇ ਕੁਮਾਰ ਦੀ ਸਹਾਇਤਾ ਕੀਤੀ ਸੀ† ਅਜ ਤਾਂ ਤੁਸਾਂ ਕੁਮਾਰ ਤੋਂ ਭੀ ਵਧੀਕ (ਨਾਉਂ) ਜਸ ਖਟਿਆ ਹੈ ਅਰ ਕਈ ਪੀੜ੍ਹੀਆਂ ਲਈ ਨੌ ਗੜ੍ਹ ਤੇ ਬਿਜੈ ਗੜ੍ਹ ਦੋਹਾਂ ਰਜਵਾੜਿਆਂ ਉਤੇ ਆਪਣੇ ਹਸਾਨ ਦਾ ਭਾਰ ਪਾ ਦਿਤਾ ਹੈ" ਫੇਰ ਚਿਰ ਤਕ ਓਨਾਂ ਨੂੰ ਗਲ ਨਾਲ ਲਾਈ ਰਖਿਆ। ਇਸਦੇ ਪਿਛੋਂ ਮਹਾਰਾਜ ਜੈ ਸਿੰਘ ਜੀ ਭੀ ਓਨਾਂ ਨੂੰ ਗਲ ਨਾਲ ਲਾਯਾ ਅਤੇ ਤੇਜ ਸਿੰਘ ਦੇਵੀ ਸਿੰਘ ਆਦਿਕ ਨੇ ਭੀ ਬੜੀ ਪ੍ਰਸੰਨਤਾ ਨਾਲ ਉਨਾਂ ਦੀ ਪੂਜਾ ਕੀਤੀ।

ਹੁਣ ਮਲੂਮ ਹੋਯਾ ਕਿ ਕੁਮਾਰੀ ਚੰਦ੍ਰਕਾਂਤਾ ਦੀ ਜਾਨ ਬਚਾਉਣ ਵਾਲੇ ਨੌਗੜ੍ਹ ਬਿਜੈਗੜ੍ਹ ਦੋਹਾਂ ਰਜਵਾੜਿਆਂ ਦੀ ਇਜਤ ਰਖਣ ਵਾਲੇ ਦੋਹਾਂ ਰਜਵਾੜਿਆਂ ਦੀ ਉਨਤ ਕਰਨ ਵਾਲੇ ਏਸ ਛੋਟੇ ਜੇਹੇ ਤਲਿਸਮ ਨੂੰ ਕੁਮਾਰੀ ਦੇ ਹਥੋਂ ਤੁੜਵਾਉਣ ਵਾਲੇ ਅਜ ਤਕ ਬੜੇ ੨ ਏਯਾਰਾਂ ਨੂੰ ਧੋਖੇ ਵਿਚ ਪਾਉਣ ਵਾਲੇ ਅਤੇ ਕੌਰ ਬੀਰੇਂਦਰ ਸਿੰਘ ਨੂੰ ਧੋਖੇ ਵਿਚ ਪਾਕੇ ਵਚਿਤ੍ਰ ਤਮਾਸ਼ਾ ਦਿਖਾਉਣ ਵਾਲੇ, ਪਹਾੜੀ ਤੋਂ ਛਾਲ ਮਾਰਨ ਤੋਂ ਬਚਾਉਣ ਵਾਲੇ ਅਰ ਚੁਨਾਰ ਰਾਜ ਵਿਚ ਫਤੇ ਦਾ ਡੰਕਾ ਵਜਾਉਣ ਵਾਲੇ ਸਿਧ ਨਾਥ ਯੋਗੀ ਬਣੇ ਹੋਏ ਏਹੋ

---

† ਦੇਖੋ ਦੂਸਰਾ ਭਾਗ, ਪੰਜਵਾਂ ਕਾਂਡ।

ਮਹਾਤਮਾਂ ਜੀਤ ਸਿੰਘ ਜੀ ਹਨ ।

ਇਸ ਸਮੇਂ ਦੀ ਖੁਸ਼ੀ ਦਾ ਕੋਈ ਅੰਤ ਹੈ ? ਸਭ ਲੋਕ ਆਪਣੇ ੨ ਅਨੰਦ ਵਿਚ ਅਜੇਹੇ ਮਗਨ ਹੋਏ ੨ ਸਨ ਕਿ ਕੁਲ ਸੰਸਾਰ ਦੀ ਸੰਪਤ ਵਲ ਧਿਆਨ ਕਰਨ ਨੂੰ ਜੀ ਨਹੀਂ ਸੀ ਚਾਹੁੰਦਾ ਕੌਰ ਬੀਰੇਂਦਰ ਸਿੰਘ ਨੂੰ ਕੁਮਾਰੀ ਚੰਦ੍ਰਕਾਂਤਾ ਦੇ ਮਿਲਣ ਦੀ ਜੇਹੀ ਖੁਸ਼ੀ ਸੀ ਓਹ ਤਾਂ ਆਪ ਆਪ ਹੀ ਸੋਚ ਸਕਦੇ ਹੋ ।ਇਸ ਦੇ ਬਿਨਾਂ ਇਸ ਗਲ ਦੀ ਬੜੀ ਖੁਸੀ ਸੀ ਕਿ ਸਿਧਨਾਥ ਦਾ ਅਹਿਸਾਨ ਕਿਸੇ ਦੇ ਸਿਰ ਨਾ ਹੋਯਾ, ਜੇਕਰ ਕੁਛ ਹਸਾਨ ਹੋਯਾ ਤਾਂ ਜੀਤ ਸਿੰਘ ਦਾ ਸਿਧ ਨਾਥ ਤਾਂ ਕੁਛ ਹੈ ਹੀ ਨਹੀਂ ਸੀ ।

ਇਸ ਸਮੇਂ ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਦਾ ਆਪਸ ਵਿਚ ਪ੍ਰੇਮ ਜਿੰਨਾ ਕੁ ਵਧਿਆ ਹੋਯਾ ਹੈ ਏਹ ਓਹੋ ਹੀ ਜਾਣਦੇ ਹੋਣਗੇ ਕੁਮਾਰੀ ਚੰਦਰਕਾਂਤਾ ਨੂੰ ਘਰ ਲੈ ਜਾਣ ਦੇ ਪਿਛੋਂ ਵਿਆਹ ਦਾ ਪੱਤਰ ਭੇਜਨ ਦੀ ਹਿੰਮਤ ਕਿਸ ਨੂੰ ?

ਜੈ ਸਿੰਘ ਨੇ ਓਸ ਵੇਲੇ ਕੁਮਾਰੀ ਚੰਦ੍ਰਕਾਂਤਾ ਦਾ ਹਥ ਫੜਕੇ ਰਾਜਾ ਸੁਰੇਂਦਰ ਸਿੰਘ ਦੇ ਚਰਨਾਂ ਉਤੇ ਸੁਟ ਦਿਤਾ ਅਰ ਭਰੀਆਂ ਹੋਈਆਂ ਅੱਖਾਂ ਪੂੰਝਕੇ ਕਿਹਾ ਆਪ ਆਗਯਾ ਦੇਵੋ ਕਿ ਮੈਂ ਏਸ ਕੰਨਯਾਂ ਨੂੰ ਆਪਣੇ ਘਰ ਲੈ ਜਾਵਾਂ ਅਤੇ ਜਾਤ ਬਰਾਦਰੀ ਅਤੇ ਪੰਡਤਾਂ ਦੇ ਸਾਹਮਣੇ ਕੌਰ ਬੀਰੇਂਦ੍ਰ ਸਿੰਘ ਦੀ ਦਾਸੀ ਬਨਾਵਾਂ ।

ਰਾਜਾ ਸੁਰੇਂਦਰ ਸਿੰਘ ਨੇ ਕੁਮਾਰੀ ਨੂੰ ਆਪਣੇ ਪੈਰਾਂ ਤੋਂ ਚੁਕਿਆ ਅਰ ਬੜੇ ਪ੍ਰੇਮ ਨਾਲ ਮਹਾਰਾਜ ਜੈ ਸਿੰਘ ਨੂੰ ਗਲ ਨਾਲ ਲਾਕੇ ਕਿਹਾ 'ਜਿਥੋਂ ਤਕ ਹੋ ਸਕੇ ਛੇਤੀ ਕੁਮਾਰੀ ਨੂੰ ਨਾਲ ਲੈਕੇ ਬਿਜੈਗੜ੍ਹ ਜਾਓ ਕਿਉਂਕਿ ਏਸਦੀ ਮਾਂ ਵਿਚਾਰੀ ਗਮ ਨਾਲ ਸੁਕ ਕੇ ਤੀਲਾ ਹੋਗਈ ਹੋਵੇਗੀ" ।

ਇਸਦੇ ਪਿਛੋਂ ਮਹਾਰਾਜ ਸੁਰੇਂਦ੍ਰ ਸਿੰਘ ਨੇ ਪੁਛਿਆ ਹੁਣ

ਕੀ ਕਰਨਾ ਚਾਹੀਦਾ ਹੈ ?

ਜੀਤ—ਹੁਣ ,ਸਭਨਾਂ ਨੂੰ ਏਥੋਂ ਚਲਨਾ ਚਾਹੀਦਾ ਹੈ ਅਰ ਮੇਰੀ ਸਮਝ ਵਿਚ ਏਥੋਂ ਦਾ ਮਾਲ ਖਾਜ਼ਾਨਾ ਆਦਿਕ ਲੈਜਾਣ ਦੀ ਕੋਈ ਲੋੜ ਨਹੀਂ ਕਿਉਂਕਿ ਇਕ ਤਾਂ ਏਹ ਮਾਲ ਅਸਬਾਬ ਬਿਨਾਂ ਕੁਮਾਰੀ ਚੰਦ੍ਰਕਾਂਤਾ ਦੇ ਹੋਰ ਕਿਸੇ ਦੇ ਕੰਮ ਦਾ ਨਹੀਂ ਕਿਸ ਵਾਸਤੇ ਕਿ ਦਾਜ ਦੀ ਚੀਜ ਹੈ ਇਸ ਦੀਆਂ ਕੁੰਜੀਆਂ ਭੀ ਪਹਿਲੇ ਤੋਂ ਹੀ ਕੁਮਾਰੀ ਦੇ ਪਾਸ ਆ ਚੁਕੀਆਂ ਹਨ ਏਥੋਂ ਚੁਕਕੇ ਲੈਜਾਕੇ ਫੇਰ ਲੋਕਾਂ ਨੂੰ ਦਿਖਾਉਣ ਦੀ ਕੋਈ ਲੋੜ ਨਹੀਂ ਦੂਸਰੇ ਇਸ ਥਾਂ ਦਾ ਹਵਾ ਪਾਣੀ ਕੁਮਾਰੀ ਦੇ ਬਹੁਤ ਪਸੰਦ ਹੈ ਜਿਥੋਂ ਤਕ ਮੈਂ ਸਮਝਦਾ ਹਾਂ ਕੁਮਾਰੀ ਚੰਦ੍ਰਕਾਂਤਾ ਇਕ ਵਾਰੀ ਫੇਰ ਜਰੂਰ ਏਥੇ ਰਹੇਗੀ ਇਸ ਲਈ ਸਾਨੂੰ ਹੁਣ ਖਾਲੀ ਹੱਥ ਕੇਵਲ ਕੁਮਾਰੀ ਚੰਦ੍ਰਕਾਂਤਾ ਅਤੇ ਚਪਲਾ ਨੂੰ ਹੀ ਏਥੋਂ ਲੈਕੇ ਚਲਨਾ ਚਾਹੀਦਾ ਹੈ।

ਬਹਾਦਰ ਅਤੇ ਪੂਰੇ ਏਯਾਰ ਜੀਤ ਸਿੰਘ ਦੀ ਸਲਾਹ ਨੂੰ ਸਭਨਾਂ ਨੇ ਪਸੰਦ ਕੀਤਾ ਅਤੇ ਉਥੋਂ ਬਾਹਰ ਹੋਕੇ ਨੌਗੜ ਬਿਜੇ ਗੜ ਜਾਣ ਨੂੰ ਤਿਆਰ ਹੋ ਪਏ।

ਜੀਤ ਸਿੰਘ ਨੇ ਸਾਰੀਆਂ ਦਾਸੀਆਂ ਨੂੰ ਜਦਕੇ ਜੋ ਕੁਮਾਰੀ ਦੀ ਸੇਵਾ ਲਈ ਲਿਆਂਦੀਆਂ ਸਨ ਕਿਹਾ ਤੁਸੀ ਆਪਣੇ ੨ ਮੂੰਹ ਸਾਫ ਕਰਕੇ ਆਪਣੀ ਅਸਲੀ ਸੂਰਤ ਵਿਚ ਓਸ ਪਾਲਕੀ ਨੂੰ ਏਥੇ ਲੈ ਆਓ ਜੋ ਕੁਮਾਰੀ ਵਾਸਤੇ ਪਹਿਲਾਂ ਹੀ ਮੈਂ ਮੰਗਾ ਰਖੀ ਹੈ।

ਜੀਤ ਸਿੰਘ ਦੀ ਆਗਿਆ ਸੁਣਿਆਂ ਹੀ ਓਹ ਦਸੀਆਂ ਜੋ ਗਿਣਤੀ ਵਿਚ ਵ ਹ ਹੋਣਗੀਆਂ ਦੂਸਰੇ ਬਾਗ ਵਿਚ ਚਲੀਆਂ ਗਈਆਂ ਅਰ ਥੋੜ੍ਹੇ ਫਿਰ ਪਿਛੋਂ ਆਪਣੀ ਅਸਲੀ ਸੂਰਤ ਵਿਚ ਇਕ ਬੜੀ ਸੋਹਣੀ ਸੋਨੇ ਦੀ ਜੜਾਊ ਪਾਲਕੀ ਆਪਣੇ ਮੋਢਿਆਂ ਤੇ ਲੈਕੇ ਓਥੇ ਆ ਪਹੁੰਚੀਆਂ।

ਕੌਰ ਬੀਰੇਂਦਰਸਿੰਘ ਅਤੇ ਤੇਜ ਸਿੰਘ ਨੇ ਹੁਣ ਇਨਾਂ ਦਾਸੀਆਂ ਨੂੰ ਪਛਾਣਿਆਂ ਤੇਜ ਸਿੰਘਨੇ ਅਚੰਭੇ ਵਿਚ ਆਕੇ ਕਿਹਾ,— ਵਾਹਵਾ ਆਪਣੇ ਹੀ ਘਰ ਦੀਆਂ ਦਾਸੀਆਂ ਨੂੰ ਮੈਂ ਅਜ ਤਕ ਨਹੀਂ ਪਛਾਣ ਸਕਿਆ ਅਤੇ ਮੇਰੀ ਮਾਂ ਨੇ ਭੀ ਮੈਨੂੰ ਏਹ ਭੇਦ ਨਹੀਂ ਦਸਿਆ।

## ਤੇਈਵਾਂ ਕਾਂਡ

ਜਿਸ ਰਸਤੇ ਕੌਰ ਬੀਰੇਂਦਰ ਸਿੰਘ ਆਦਿਕ ਆਉਂਦੇ ਜਾਂਦੇ ਹੁੰਦੇ ਸਨ ਜਾਂ ਜਿਸ ਰਸਤੇ ਮਹਾਰਾਜ ਜੈ ਸਿੰਘ ਆਦਿਕ ਆਏ ਸਨ ਓਹ ਰਸਤਾ ਅਜੇਹਾ ਨਹੀਂ ਸੀ ਕਿ ਕੋਈ ਹਾਥੀ ਘੋੜੇ ਜਾਂ ਪਾਲਕੀ ਉਤੇ ਸਵਾਰ ਹੋਕੇ ਆ ਜਾ ਸਕੇ ਅਤੇ ਉਪਰੋਂ ਰ ਹੀ ਜਾਣ ਨਾਲ ਬਹੁਤ ਸਾਰਾ ਵਲਾ ਪੈਂਦਾ ਇਸ ਲਈ ਜੀਤ ਸਿੰਘ ਨੇ ਕੁਮਾਰੀ ਵਾਸਤੇ ਪਾਲਕੀ ਮੰਗਾਈ ਪਰ ਦੋਵੇਂ ਰਾਜੇ ਅਤੇ ਕੁਮਾਰ ਕਾਹਦੇ ਉਪਰ ਚੜ੍ਹਨਗੇ ਏਹ ਸੋਚਨ ਲਗ ਪਏ।

ਇਥੇ ਖੋਹ ਵਿਚ ਦੋ ਘੋੜੇ ਭੀ ਸਨ ਜੋ ਕੁਮਾਰੀ ਦੇ ਚੜ੍ਹਨ ਲਈ ਆਂਦੇ ਹੋਏ ਸਨ। ਜੀਤ ਸਿੰਘ ਨੇ ਓਹਨਾਂ ਨੂੰ ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਦੇ ਚੜ੍ਹਨ ਲਈ ਨਿਯਤ ਕਰਕੇ ਕੁਮਾਰ ਵਾਸਤੇ ‡ਹਵਾਦਾਰ ਮੰਗਵਾਯਾ ਪਰ ਕੁਮਾਰ ਨੇ ਓਸ ਉਤੇ ਚੜ੍ਹਨੋਂ ਨਾਂਹ ਕਰਕੇ ਕਿਹਾ ਕਿ ਪੈਦਲ ਹੀ ਜਾਵਾਂਗਾ।

ਉਸੇ ਬਾਗ ਦੀ ਦਖਣ ਵਲ ਇਕ ਵਡਾ ਸਾਰਾ ਫਾਟਕ ਸੀ ਜਿਸਦੇ ਦੋਹੀਂ ਪਾਸੀਂ ਲੋਹੇ ਦੀਆਂ ਸੋਹਣੀਆਂ ਪੁਤਲੀਆਂ

---

‡ ਹਵਾਦਾਰ ਭੀ ਇਕ ਪਰਕਾਰ ਦੀ ਪਾਲਕੀ ਹੀ ਹੁੰਦੀ ਪਰ ਉਪਰੋਂ ਨੰਗੀ ਅਰ ਓਹ ਮੋਢਿਆਂ ਤੋਂ ਉਚੀ ਚੁਕੀ ਜਾਂਦੀਹੈ।

ਬਣੀਆਂ ਹੋਈਆਂ ਸਨ ਖਬੇ ਪਾਸੇ ਵਾਲੀ ਪੁਤਲੀ ਦੇ ਪਾ
ਜੀਤ ਸਿੰਘ ਜੀ ਪਹੁੰਚੇ ਅਰ ਉਸਦੀ ਸਜੀ ਅਖ ਵਿਚ ਉਂਗਲ
ਪਾ ਦਿਤੀ ਝਟ ਉਸਦਾ ਢਿਡ ਬੂਹੇ ਵਾਂਗ ਖੁਲ ਗਿਆ ਵਿਚਕਾਰ
ਇਕ ਚਾਂਦੀ ਦੀ ਮੁਠ ਨਜਰ ਪਈ ਜਿਸਨੂੰ ਜੀਤ ਸਿੰਘ ਜੀ ਨੇ
ਭੁਵਾਉਣਾ ਅਰੰਭ ਕੀਤਾ।

ਜਿਉਂ ੨ ਮੁਠਾ ਭੌਦਾ ਸੀ ਤਿਉਂ ੨ ਫਾਟਕ ਜ਼ਮੀਨ ਦੇ
ਅੰਦਰ ਧਸਦਾ ਜਾਂਦਾ ਸੀ ਏਥੋਂ ਤਕ ਕਿ ਸਾਰਾ ਫਾਟਕ ਜ਼ਮੀਨ
ਦੇ ਅੰਦਰ ਚਲਾ ਗਿਆ ਅਰ ਬਾਹਰ ਹਰਿਆਉਲਾ ਮੈਦਾਨ
ਨਜਰ ਆਇਆ।

ਫਾਟਕ ਖੁਲਣ ਦੇ ਪਿਛੋਂ ਫੇਰ ਜੀਤ ਸਿੰਘ ਏਨਾਂ ਲੋਕਾਂ
ਦੇ ਪਾਸ ਆਏ ਅਰ ਕਿਹਾ ਅਸੀ ਏਸ ਰਸਤੇ ਬਾਹਰ ਜਾਵਾਂਗੇ।

ਦਿਨ ਅਧੀ ਘੜੀ ਤੋਂ ਵਧੀਕ ਨਹੀਂ ਚੜ੍ਹਿਆ ਜਦ
ਮਹਾਰਾਜ ਜੈ ਸਿੰਘ ਅਤੇ ਸੁਰੇਂਦਰ ਸਿੰਘ ਘੋੜੇ ਉਤੇ ਸਵਾਰ
ਹੋਕੇ ਚੰਦ੍ਰਕਾਂਤਾ ਦੀ ਪਾਲਕੀ ਅਗੇ ਕਰਕੇ ਫਾਟਕੋਂ ਬਾਹਰ
ਨਿਕਲੇ ਫਾਟਕ ਦੇ ਬਾਹਰ ਭੀ ਉਸੇ ਤਰਾਂ ਦੀਆਂ ਦੋ ਪੁਤਲੀਆਂ
ਬਣੀਆਂ ਹੋਈਆਂ ਸਨ ਜਿਨਾਂ ਵਿਚੋਂ ਇਕ ਦਾ ਢਿਡ ਖੋਲਕੇ
ਪੁਠਾ ਮੁਠਾ ਭੁਵਾਕੇ ਫਾਟਕ ਬੰਦ ਕਰ ਦਿਤਾ।

ਦੋਹਾਂ ਮਹਾਰਾਜਿਆਂ ਦੇ ਵਿਚਕਾਰ ਦੋਹਾਂ ਘੋੜਿਆਂ ਦੀਆਂ
ਰਕਾਬਾਂ ਫੜੀ ਜੀਤ ਸਿੰਘ ਜੀ ਗਲਾਂ ਕਰਦੇ ਤੁਰੇ ਜਾਂਦੇ ਸਨ
ਉਨਾਂ ਦੇ ਪਿਛੇ ਕੌਰ ਬੀਰੇਂਦਰ ਸਿੰਘ ਜੀ ਆਪਣੇ ਮਿਤਰਾਂ
ਐਯਾਰਾਂ ਦੇ ਵਿਚ ਕਾਹਨ ਬਣੇ ਤੁਰੇ ਜਾਂਦੇ ਸਨ।

ਪਹਿਰਕੁ ਭਰ ਤੁਰੇ ਜਾਣ ਦੇ ਪਿਛੋਂ ਏਹ ਲੋਕ ਲਸ਼ਕਰ
ਵਿਚ ਪਹੁੰਚੇ ਜੋ ਖੋਹ ਦੇ ਬੂਹੇ ਉਤੇ ਉਤਰਿਆ ਹੋਇਆ ਸੀ ਰਾਤ
ਭਰ ਓਥੇ ਹੀ ਰਹਿਕੇ ਸਵੇਰੇ ਕੂਚ ਕੀਤਾ ਏਥੋਂ ਸੁੰਦਰ ਅਤੇ

ਵਡਮੁਲੇ ਬਸਤ੍ਰ ਪਾਏ ਹੋਏ ਕਹਾਰਾਂ ਨੇ ਕੁਮਾਰੀ ਦੀ ਪਾਲਕੀ ਚੁਕੀ ਅਰ ਮਹਾਰਾਜ ਜੈ ਸਿੰਘ ਦੇ ਨਾਲ ਬਿਜੈ ਗੜ੍ਹ ਨੂੰ ਤੁਰ ਪਏ ਪਰ ਓਹ ਸਾਰੀਆਂ ਦਾਸੀਆਂ ਭੀ ਜੋ ਅਜ ਤਕ ਕੁਮਾਰੀ ਦੇ ਨਾਲ ਸਨ ਪ੍ਰੇਮੀ ਹੋਣ ਕਰਕੇ ਅਰ ਮਹਾਰਾਜ ਜੈ ਸਿੰਘ ਦੀ ਆਗਯਾ ਨਾਲ ਕੁਮਾਰੀ ਦੇ ਨਾਲ ਗਈਆਂ।

ਰਾਜਾ ਸੁਰੇਂਦਰ ਸਿੰਘ ਕੁਮਾਰ ਨੂੰ ਨਾਲ ਲੈਕੇ ਨੌ ਗੜ੍ਹ ਪੁਜੇ। ਕੌਰ ਬੀਰੇਂਦਰ ਸਿੰਘ ਪਹਿਲਾਂ ਮਹਿਲਾਂ ਵਿਚ ਜਾਕੇ ਆਪਣੇ ਮਾਂ ਨੂੰ ਮਿਲੇ ਫੇਰ ਇਸ਼ਟ ਦੇਵਤਾ ਦੀ ਪੂਜਾ ਕਰਕੇ ਬਾਹਰ ਆਏ।

ਹੁਣ ਤਾਂ ਬੜੀ ਖੁਸ਼ੀ ਨਾਲ ਦਿਨ ਬੀਤਨ ਲਗ ਪਏ, ਅਠਵੇਂ ਹੀ ਦਿਨ ਮਹਾਰਾਜ ਜੈ ਸਿੰਘ ਦਾ ਭੇਜਿਆ ਹੋਇਆ ਤਿਲਕ ਆ ਪਹੁੰਚਾ ਅਰ ਬੜੀ ਧੂਮ ਧਾਮ ਨਾਲ ਕੌਰ ਬੀਰੇਂਦਰ ਸਿੰਘ ਨੂੰ ਚੜ੍ਹਾਇਆ ਗਿਆ।

ਪਾਠਕ ਜੀ! ਹੁਣ ਤਾਂ ਕੌਰ ਬੀਰੇਂਦਰ ਸਿੰਘ ਅਤੇ ਕੁਮਾਰੀ ਚੰਦ੍ਰਕਾਂਤਾ ਦਾ ਬਿਰਤਾਂਤ ਸਮਾਪਤ ਹੋਇਆ ਹੀ ਸਮਝੋ ਬਾਕੀ ਰੈਹ ਗਿਆ ਕੇਵਲ ਕੁਮਾਰ ਦਾ ਵਿਆਹ, ਸੋ ਹੁਣ ਤਕ ਇਸ ਪੁਸ਼ਤਕ ਨੂੰ ਸੰਛੇਪ ਲਿਖਕੇ ਹੁਣ ਕੇਵਲ ਏਸ ਵਾਸਤੇ ਕਈ ਪਤਰੇ ਕਾਲੇ ਕਰਨੇ ਮੈਂ ਨਹੀਂ ਚਾਹੁੰਦਾ ਮੈਂ ਏਹ ਨਹੀਂ ਲਿਖਣਾ ਚਾਹੁੰਦਾ ਕਿ ਨੌ ਗੜ੍ਹ ਤੋਂ ਲੈਕੇ ਬਿਜੈ ਗੜ੍ਹ ਤਕ ਰਸਤੇ ਦੀ ਸਫਾਈ ਕੀਤੀ ਗਈ ਅਤੇ ਕਿਓੜੇ ਦੇ ਪਾਣੀ ਦਾ ਛਿੜਕਾਓ ਕੀਤਾ ਗਿਆ ਦੋਹੀਂ ਪਾਸੀਂ ਬਲੌਰੀ ਹਾਂਡੀਆਂ ਜਗਾਈਆਂ ਗਈਆਂ ਇਤਆਦਿਕ। ਤੁਸੀ ਆਪ ਸੋਚ ਸਕਦੇ ਹੋ ਕਿ ਅਜੇਹੇ ਪ੍ਰੇਮੀਆਂ ਦੀ ਜੰਞ ਕਸ ਧੂਮ ਧਾਮ ਦੀ ਹੋਈ ਹੋਵੇਗੀ ਉਤੋਂ ਫੇਰ ਦੋਵੇਂ ਰਾਜੇ, ਦੋਹਾਂ ਦੇ ਇਕੋ ੨ ਉਲਾਦ ਤਲਿਸਮ ਫਤੇ

ਕਰਨ ਅਤੇ ਮਾਲ ਖਜਾਨੇ ਲੱਭਣ ਦੀ ਖੁਸ਼ੀ ਨੇ ਹੋਰ ਭੀ ਵਧੇ
ਦਿਮਾਗ ਚੜ੍ਹਾ ਦਿਤਾ ਸੀ। ਮੈਂ ਕੇਵਲ ਏਤਨਾਂ ਹੀ ਲਿਖਣ
ਚਾਹੁੰਦਾ ਹਾਂ ਕਿ ਸ਼ੁਭ ਘੜੀ ਵਿਚ ਕੌਰ ਬੀਰੇਂਦਰ ਸਿੰਘ ਦੀ ਜੰਞ
ਬੜੀ ਧੂਮ ਧਾਮ ਨਾਲ ਤੁਰ ਪਈ।

ਜੰਞ ਨੂੰ ਸੰਖੇਪ ਹੀ ਲਿਖਕੇ ਬਲਾ ਟਾਲੀ ਪਰ ਇਕ
ਛੇਕੜਲਾ ਠਠਾ (ਮਖੌਲ) ਲਿਖੇ ਬਿਨਾਂ ਜੀ ਨਹੀ ਮੰਨਦਾ ਕਿਉਂਕਿ
ਓਹ ਪੜ੍ਹਨ ਦੇ ਯੋਗ ਹੈ।

ਬਿਜੈ ਗੜ੍ਹ ਵਿਚ ਭੀ ਤਿਆਰੀ ਬੜੀ ਧੂਮ ਧਾਮ ਨਾਲ
ਕੀਤੀ ਹੋਈ ਸੀ ਜੰਞ ਪਹੁੰਚਣ ਤੋਂ ਪਹਿਲਾਂ ਹੀ ਸਮਾ ਬੱਧਾ
ਹੋਇਆ ਸੀ; ਬੜੀਆਂ ੨ ਸੁੰਦਰ ਤੇ ਗਾਉਣ ਦੇ ਹੁਨਰ ਵਿਚ ਤਾਕ
ਕੰਜਰੀਆਂ ਨਾਲ ਮਹਿਫਲ ਸਜੀ ਹੋਈ ਸੀ, ਜਿਸ ਵੇਲੇ ਜੰਞ
ਪਹੁੰਚੀ ਓਸ ਵੇਲੇ ਬੜਾ ਹੀ ਅਨੰਦ ਦਾ ਸਮਾਂ ਸੀ।

ਜੰਞ ਦੇ ਅਗੇ ੨ ਮਹਾਰਾਜ ਸ਼ਿਵ ਦੱਤ ਬੜੀ ਤਿਆਰੀ ਨਾਲ
ਘੋੜੇ ਤੇ ਸਵਾਰ ਸਰਪੇਚ ਬਧੀ ਲਕ ਨਾਲ ਦੂਹਰੀ ਤਲਵਾਰ
ਲਾਈ ਹੱਥ ਵਿਚ ਨੇਜਾ ਲਈ ਬੂਹੇ ਅਗੇ ਪਹੁੰਚੇ ਇਸਦੇ ਪਿਛੋਂ
ਹੌਲੀ ੨ ਕੁਲ ਜੰਞ ਪਹੁੰਚੀ ਕੁਮਾਰ ਲਾੜੇ ਬਣੇ ਹੋਏ ਘੋੜੇ ਤੋਂ
ਉਤਰਕੇ ਅੰਦਰ ਗਏ।

ਕੌਰ ਬੀਰੇਂਦਰ ਸਿੰਘ ਦਾ ਘੋੜੇ ਤੋਂ ਉਤਰਕੇ ਮਹਲ ਦੇ
ਅੰਦਰ ਜਾਣਾ ਹੀ ਸੀ ਕਿ ਬਾਹਰ ਹੁਲੜ ਮਚ ਗਿਆ ਸਾਰੇ
ਦੇਖਣ ਲਗ ਪਏ ਕਿ ਦੋ ਮਹਾਰਾਜ ਸ਼ਿਵਦਤ ਆਪਸ ਵਿਚ ਲੜ
ਰਹੇ ਹਨ, ਦੋਹਾਂ ਦੀਆਂ ਤਲਵਾਰਾਂ ਜੋਰ ਨਾਲ ਚਲ ਰਹੀਆਂ
ਹਨ ਅਰ ਦੋਹਾਂ ਦੇ ਮੂਹੋਂ ਏਹ ਅਵਾਜ ਨਿਕਲ ਰਹੀ ਹੈ ਕੇ ਬਸ
ਸਾਡੀ ਸਹਾਇਤਾ ਨੂੰ ਹੋਰ ਕੋਈ ਨ ਆਵੇ ਸਾਰੇ ਦੂਰ ਖਲੋਕੇ
ਤਮਾਸ਼ਾ ਵੇਖੋ॥

ਇਕ ਮਾਰਾਜ ਸ਼ਿਵਦਤ ਤਾਂ ਓਹੋ ਸਨ ਜੇਹੜੇ ਸਚਮੁਚ ਬੈਨੀਂ ਹਥ ਵਿਚ ਝੰਡਾ ਲਈ ਘੋੜ ਤੇ ਚੜਕੇ ਹੁਣੇ ਆਏ ਸਨ ਅਤੇ ਦੂਸਰੇ ਮਹਾਰਾਜ ਸ਼ਿਵਦਤ ਸਾਧਾਰਣ ਸਾਦੀ ਪੁਸ਼ਾਕ ਪਾਈ ਬੜੀ ਬਹਾਦਰੀ ਨਾਲ ਲੜ ਰਹੇ ਸਨ।

ਥੋਹੜੇ ਹੀ ਚਿਰ ਪਿਛੋਂ ਸਾਡੇ ਮਹਾਰਾਜ ਸ਼ਿਵਦਤ ਨੂੰ (ਜੋ ਹਥ ਵਿਚ ਝੰਡਾ ਲਈ ਘੋੜੇ ਤੇ ਚੜ੍ਹਕੇ ਆਏ ਸਨ) ਏਨਾਂ ਸਮਾਂ ਮਿਲਿਆ ਕਿ ਲਕ ਨਾਲੋਂ ਕਮੰਦ ਕਢਕੇ ਆਪਣੇ ਸਾਹਮਣੇ ਵਾਲੇ ਮਹਾਰਾਜ ਸ਼ਿਵਦਤ ਨੂੰ ਬੰਨ ਲਿਆ ਅਤੇ ਘਸੀਟਕੇ ਮਹਲ ਦੇ ਅੰਦਰ ਲੈ ਗਏ, ਪਿਛੇ ੨ ਬਹੁਤ ਸਾਰੇ ਆਦਮੀਆਂ ਦੀ ਭੀੜ ਭੀ ਏਹਨਾਂ ਦੋਹਾਂ ਨੂੰ ਅਚੰਭੇ ਨਾਲ ਦੇਖਦੀ ਹੋਈ ਅੰਦਰ ਪਹੁੰਚੀ।

ਪਹਿਲੇ ਮਹਾਰਾਜ ਸ਼ਿਵਦਤ ਨੇ ਜੋ ਜੰਵਨਾਲਆਇਸਨ)ਦੂਸਰੇ ਸਾਦੀ ਪੁਸ਼ਾਕ ਵਾਲੇ ਮਹਾਰਾਜ ਸ਼ਿਵਦਤ ਨੂੰ ਇਕ ਥੰਮ ਦੇ ਨਾਲ ਕਸਕੇ ਬੰਨ੍ਹ ਦਿਤਾ ਦੋਵੇਂ ਹਥ ਭੀ ਬੰਨ ਦਿਤੇ ਅਤੇ ਇਕ ਮਸਾਲਚੀ ਦੇ ਹਥ ਵਿਚੋਂ ਮਸਾਲ ਲੈਕੇ (ਜੋ ਓਥ ਹੀ ਖਲੋਤਾ ਹੋਯਾ ਮਿਸਾਲ ਦਿਖਾ ਰਿਹਾ ਸੀ, ਓਹਨਾਂ ਦੇ ਹਥ ਵਿਚ ਫੜਾ ਦਿਤੀ ਅਤੇ ਆਪ ਕੌਰ ਧੀਰੇਂਦ੍ਰ ਸਿਘਦੇ ਪਾਸ ਜਾ ਬੈਠ ਓਸ ਥਾਂ ਸੋਨੇ ਦੇ ਜੜਾਊ ਬਰਤਨ ਵਿਚ ਗੁਲਾਬ ਦਾ ਅਰਕ ਭਰਿਆ ਹੋਇਆ ਸੀ ਓਸ ਵਿਚੋਂ ਰੁਮਾਲ ਭਿਉਂਕੇ ਮੂੰਹ ਪੂੰਝਕੇ ਸੁਟਿਆ ਪੁਸ਼ਾਕ ਓਹੋ ਸਰਪੇਚ ਓਹੋ ਪਰ ਸੂਰਤ ਤੇਜ ਸਿੰਘ ਬਹਾਦਰ ਦੀ!!

ਹੁਣ ਤਾਂ ਹਸਦਿਆ ੨ ਸਭਨਾਂ ਦੇ ਢਿਡ ਪੀੜ ਪੈਗਈ ਆਸ਼ਾ ਹੈ ਕਿ ਆਪ ਭੀ ਇਸ ਨਠੇ ਨੂੰ ਸਮਝ ਗਏ ਹੋਵੋਗੇ ਜੇ ਕੁਝ ਭਰਮ ਰਹਿ ਗਿਆ ਹੋਵੇ ਤਾਂ ਲਿਖ ਦੇਂਦਾ ਹਾਂ। ਸਾਡੇ ਤੇਜ ਸਿੰਘ ਜੀ ਆਪਣੇ ਪ੍ਰਣ ਅਨੁਸਾਰ ਮਹਾਰਾਜ ਸ਼ਿਵਦਤ ਦੀ

ਸੂਰਤ ਬਣ ਸਰਪੰਚ (ਫਤੇ ਦਾ ਸਰਪੰਚ ਜੋ ਦੇਵੀ ਸਿੰਘ ਜੀ ਲਿਆਏ ਸਨ) ਬੰਨ੍ਹ ਝੰਡਾ ਲੈ ਕੁਮਾਰ ਦੀ ਜੰਵ ਦੇ ਅਗੇ ਆਏ ਸਨ ਉਪਰ ਮਹਾਰਾਜ ਸ਼ਿਵਦਤ) ਜੋ ਮਹਾਰਾਜ ਸੁਰੇਂਦ੍ਰ ਸਿੰਘ ਤੋਂ ਜਾਨ ਬਚਾ ਤਪਸਯਾ ਦਾਂ ਬਹਾਨਾਂ ਕਰਕੇ ਜੰਗਲ਼ ਵਿਚ ਫਿਰ ਚਲੇ ਗਏ ਸਨ, ਕੰਰ ਬੀਰੇਂਦਰ ਸਿੰਘ ਦੀ ਜੰਞ ਦਾ ਹਾਲ ਦੇਖਣ ਆਏ ਸਨ, ਫਕੀਰੀ ਕਰਨ ਦਾ ਤਾਂ ਬਹਾਨਾਂ ਹੀ ਸੀ ਅਸਲ ਵਿਚ ਮਨ ਵਿਚੋਂ ਖੁਟਯਾਈ ਨਹੀ ਗਈ ਸੀ, ਮਹਾਰਾਜ ਸ਼ਿਵਦਤ ਆਏ ਤਾਂ ਜੰਵ ਵੇਖਣੀ ਸੀ ਪਰ ਅਗੇ ਝੰਡਾ ਹਥ ਵਿਚ ਲਈ ਆਪਣੀ ਸੂਰਤ ਵੇਖ ਸਮਝ ਗਏ ਕਿ ਕਿਸੇ ਏਯਾਰ ਦੀ ਬਦਮਾਸ਼ੀ ਹੈ। ਛਤ੍ਰੀ ਪਨ ਦਾ ਲਹੂ ਜੋਸ਼ ਵਿਚ ਆਗਿਆ ਗੁਸੇ ਨੂੰ ਸੰਭਾਲ ਨਾ ਸਕੇ। ਤਲਵਾਰ ਕਢਕੇ ਲੜ ਹੀ ਪਏ। ਜਿਸਦਾ ਫਲ ਇਹ ਹੋਯਾ ਓਨਾਂ ਨੂੰ ਸਜ਼ਾ ਵਿਚ ਮਸਾਲਚੀ ਬਣਨਾ ਪਿਆ ਅਤੇ ਕੰਰ ਬੀਰੇਂਦਰ ਸਿੰਘ ਦਾ ਵਿਆਹ ਖੁਸ਼ੀ ੨ ਕੁਮਾਰੀ ਚੰਦ੍ਰਕਾਂਤਾ ਨਾਲ ਹੋਗਿਆ।

## ॥ ਇਤੀ ਚੰਦ੍ਰਕਾਂਤਾ ਸਮਾਪਤ ॥
## ਅਗੇ ਦੇਖੋ ਪੰਜਵਾਂ ਹਿੱਸਾ

---

ਭਾਰਤ ਪ੍ਰਿੰਟਿੰਗ ਪ੍ਰੈਸ ਅਮ੍ਰਿਤਸਰ ਵਿਚ ਭਾਈ ਠਾਕਰ ਸਿੰਘ ਮੈਨੇਜਰ ਦੇ ਪ੍ਰਬੰਧ ਨਾਲ ਛਪਿਆ ॥

# ਪੰਜਾਬੀਆਂ ਦੇ ਭਾਗ ਜਾਗ ਪਏ!

ਅਗੇ ਅਜਤਕ ਜੋ ਪੁਸਤਕਾਂ ਰਸੀਲੀਆਂ ਤੇ ਪ੍ਰੇਮ ਦੇ ਰਸ ਵਿਚ ਗੁਟੀਆਂ ਹੋਈਆਂ ਦੇਖੀਦੀਆਂ ਸਨ ਓਹ ਹੋਰ ਹੋਰ ਬੋਲੀਆਂ ਵਿਚ ਹੋਣਦੇ ਕਾਰਨ ਸਾਨੂੰ ਕਝ ਲਾਭ ਪਰਾਪਤ ਨਹੀਂ ਹੁੰਦਾ ਸੀ। ਹੁਣ ਵਡੇ ੨ ਵਿਦਵਾਨਾਂ ਤੇ ਕਵੀਆਂ ਦੀ ਕ੍ਰਿਪਾਲਤਾ ਨਾਲ ਚੰਗੇ੨ ਪੁਸਤਕ ਸਾਡੀ ਪੰਜਾਬੀ ਬੋਲੀ ਵਿਚ ਨਾਂਵਲ ਦੇ ਢੰਗ ਤੇ ਛਪਣੇ ਅਰੰਭ ਹੋਗਏ ਹਨ ਇਸ ਲਈ ਗੰਦੇ ਪੁਸਤਕ ਪੜਨ ਦੀ ਲੋੜ ਨਹੀਂ। ਹੇਠ ਲਿਖੇ ਨਵੇਂ ਕਿਸਮ ਦੇ, ਸੋਹਣੇ ੨ ਤੇ ਅਸਚਰਜ ੨ ਧਾਰਮਕ ਤੇ ਸੁਖੀ ਜੀਵਨ ਬਨਾਨ ਵਾਲੇ ਪੁਸਤਕ ਹੁਣੇ ਛਪਕੇ ਨਾਵਲ ਦੇ ਢੰਗ ਤੇ ਤਯਾਰ ਹੋ ਗਏ ਹਨ।

## ਦਲੇਰ ਕੌਰ

ਇਹ ਪੁਸਤਕ ਦਾ ਤਾਰੀਫ ਕਰਨ ਦੀ ਲੋੜ ਨਹੀਂ ਕੇਵਲ ਐਨਾ ਹੀ ਕਹਿ ਦੇਣਾ ਕਾਫੀ ਹੈ ਕਿ ਇਸ ਵਿਚ ਪੁਰਾਣੇ ਸਿਖਾਂ ਦੇ ਇਤਹਾਸ ਕੁਟ ੨ ਕੇ ਭਰੇ ਹਨ ਅਤ ਦਸਿਆ ਹੈ ਕਿ ਓਹ ਕੀ ਤਾਕਤ ਸੀ ਜੋ ਸਿਖਾਂ ਨੂੰ ਡੋਲਣ ਨਹੀਂ ਸੀ ਦੇਂਦੀ ਅਤੇ ਸਿਖਾਂ ਵਿਚ ਕੀ ਕੀ ਖੂਬੀਆਂ ਸਨ ਜੋ ਉਨਾਂ ਨੂੰ ਜੋਸ਼ ਦਿਲਾਂਦੀਆਂ ਹਨ? ਭੇਟਾ ਦੋ ਭਾਗ ੧)

ਚੰਚਲ ਮੂਰਤੀ ਭੇਟਾ ॥) ਰਣਜੀਤ ਕੌਰ ਭੇਟਾ ।॥),
ਜੀਵਨ ਜੁਗਤੀ ਭੇਟਾ ੧), ਸਤਿਜੀਤ ਸੁੰਦਰੀ ਭੇਟਾ ੨)
ਦੋ ਵਹੁਟੀਆਂ ਭੇਟਾ।॥), ਕੁਮਸ ਕੁਮਾਰੀ ਭਾਗ 8 ਭੇ:੨)

## ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਸਤ ਸਾਲਾਂ ਤੋਂ ਮੁਕਾ ਹੋਇਆ ਗਰੰਥ ਛਪਕੇ ਤਿਆਰ ਹੋਗਿਆ ਹੈ



ਪੰਜਵੀਂ ਐਡੀਸ਼ਨ ਦੀ ਪੂਰੀ ਤੇ ਵਡੀ ਤਵਾਰੀਖ

ਗੁਰੂ ਖਾਲਸਾ ਅਰਥਾਤ

# ਪੰਥ ਪ੍ਰਕਾਸ਼

ਕ੍ਰਿਤ ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਕਰਤਾ ਤਵਾਰੀਖ ਗੁਰੂ ਖਾਲਸਾ ਸ਼ਮਸ਼ੇਰ ਖਾਲਸਾ ਆਦਿ

ਸ੍ਰੀ ਗੁਰੂ ਨਾਨਕ ਜੀ ਮਹਾਰਾਜ ਤੋਂ ਲੈਕ ਦਸਾਂ ਸਤਿਗੁਰਾਂ ਦੇ ਜਨਮ ਤਕ ਜੋਤੀ ਜੋਤ ਸਮਾਉਣ ਦੇ ਪੂਰੇ ਪੂਰੇ ਵੇਰਵੇ ਨਾਲ ਪ੍ਰਸੰਗ ਤੇ ਜੰਗ, ਸਿੰਘਾਂ ਦੀ ਈਨ ਮੰਨਕੇ ਬਾਦਸ਼ਾਹ ਨੇ ਦਿਲੀ ਅਰਜੀ ਭੇਜਣੀ ਤੇ ਬਾਦਸ਼ਾਹ ਨੇ ਸਿੰਘਾਂ ਦੀ ਨਕਲ ਦੇਖਣੀ ਭਾਈ ਮਨੀ ਸਿੰਘ ਦੇ ਜੀਵਨ ਤੋਂ ਲੈਕੇ ਸ਼ਹੀਦੀ ਤਕ ਪ੍ਰਸੰਗ ਸਿੰਘਾ ਦਾ ਪੰਜਾਬ ਛਡ ਜਾਣਾ ਭਾਈ ਬੋਤਾ ਸਿੰਘ ਜੀਦੀ ਸ਼ਹੀਦੀ ਮਲਵਈਆਂ ਨੇ ਤੁਰਕਾਂ ਨੂੰ ਲੁਟਣਾ ਮਸੇ ਰੰਗੜ ਦੀਮੌਤ ਤੇ ਅਨੇਕਾਂ ਸ਼ਹੀਦੀ ਤੇ ਪ੍ਰਸੰਗ ਸ਼ਾਹਨਿਵਾਜ ਨੇ ਐਹਮਦ ਸ਼ਾਹ ਨੂੰ ਲਾਹੌਰ ਲਿਆਉਣਾ ਮੀਰ ਮੰਨੂੰ ਨੂੰ ਸੂਬਾ ਬਨਾਉਣਾ ਰਾਮਸਰ ਦਾ ਜੰਗ ਸਿੰਘਾਂ ਨੇ ਸਰਹੰਦ ਲੁਟਣਾ ਤੇਮਰਹਿਆਂ ਨੇ ਪੰਜਾਬ ਵਿਚ ਆਉਣਾ ਤੇ ਸ਼ਾਹ ਦੁਰਾਨੀ ਨੇ ਛੇਵੀਂ ਵਾਰ ਪੰਜਾਬ ਵਿਚ ਆਉਣਾ ਬਾਬਾ ਦੀਪ ਸਿੰਘ ਜੀਦੀ ਸ਼ਹ ਦੀ ਆਦਿਕ ਵਰਨਨ ਹੈ ਸਫੇ ਵਡੇ ਬਾਰਾਂ ਸੌ ਦੇ ਲਗ ਪਗ ਭੇਟਾ ੬) ਡਾਂਕ ਖਰਚ ਵਖਰਾ ॥

**ਭਾਈ ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ, ਬਜਾਰ ਮਾਈ ਸੇਵਾਂ, ਅੰਮ੍ਰਿਤਸਰ

ਸੋਹਣੀ ਪੰਜਾਬੀ ਜ਼ਬਾਨ ਤੇ ਗੁਰਮੁਖੀ ਅੱਖਰਾਂ ਦੇ ਨਵੀਨ ਤੇ

# ਅਸਚਰਜ ਨਾਵਲ

**ਕੁਸਮ ਕੁਮਾਰੀ**—ਜਿਨ੍ਹਾਂ ਸਜਨਾਂ ਨੇ ਬਾਬੂ ਦੇਵਕੀ ਨੰਦਨ ਜੀ ਦੀਆਂ ਪੁਸਤਕਾਂ ਪੜ੍ਹੀਆਂ ਹਨ ਓਹ ਇਸ ਗਲ ਤੋਂ ਚੰਗੀ ਤਰਾਂ ਜਾਣੂੰ ਹਨ ਕਿ ਚਤਰਾਈ ਨੂੰ ਕੂਜੇ ਵਿਚ ਕਿਸਤਰਾਂ ਭਰ ਕੇ ਵਿਖਾ ਦਿਤਾ ਹੈ, ਮਾਨੋਂ ਸਮੁੰਦਰ ਨੂੰ ਕੂਜੇ ਵਿਚ ਪਾ ਦਿਤਾ ਹੈ, ਇਸ ਵਿਚ ਅਨੇਕਾਂ ਵਾਰਦਾਤਾਂ ਤੇ ਚੰਚਲ ਲੋਕਾਂ ਤੋਂ ਬਚਣ ਦੇ ਅਨੇਕਾਂ ਅਜੀਬ ਢੰਗ ਲਿਖੇ ਹਨ, ਇਸ ਵਿਚ ਜੋ ਕੁਝ ਲਿਖਿਆ ਹੈ ਐਸੀ ਪਿਆਰੀ ਬੋਲੀ ਵਿਚ ਲਿਖਿਆ ਹੈ ਕਿ ਛੱਡਣ ਨੂੰ ਜੀ ਨਹੀਂ ਕਰਦਾ। ਭੇਟਾ ਚਾਰ ਭਾਗ ੧॥)

**ਕੁਸਮਲਤਾ**—ਚੰਦ੍ਰਕਾਂਤਾ ਦੀ ਛੋਟੀ ਭੈਣ, ਇਕ ਅਜੀਬ ਨਾਵਲ ਚੰਦ੍ਰ ਕਾਂਤਾ ਜਿਹਾ ਸਵਾਦੀ ਹੈ ਤੇ ਪੜ੍ਹਨ ਵਾਲੇ ਵਾਹ ੨ ਕਰ ਉਠਦੇ ਹਨ, ਪੁਸਤਕ ਬੜਾ ਸੁੰਦਰ ਹੈ, ਅਜੇਹੇ ੨ ਗੁਪਤ ਤੇ ਅੱਯਾਰੀ ਦੇ ਹਾਲ ਲਿਖੇ ਹਨ ਕਿ ਪੜ੍ਹਨ ਤੋਂ ਬਿਨਾਂ ਅੰਦਾਜ਼ਾ ਲਾਉਣਾ ਕਠਣ ਹੈ। ਭੇਟਾ ਚਾਰ ਭਾਗ ਦੀ ਕੇਵਲ ੨) ਫੀ ਭਾਗ ॥)

**ਨਰਿੰਦਰ ਮੋਹਨੀ**—ਇਸ ਪੁਸਤਕ ਦੇ ਦੋ ਹਿਸੇ ਹਨ, ਸਿਖਜਾ ਪੂਰਤ ਸੁਆਦਲੀ ਨਾਵਲ ਹੈ, ਭੇਟਾ ਦੋ ਭਾਗ ਦੀ ਕੇਵਲ ੧)

**ਅਮ੍ਰੀਕਨ ਲੇਡੀ**—ਇਹ ਪੁਲੀਟਕੀਲ ਨਾਵਲ ਹੈ, ਕਿਸਤਰਾਂ ਇਕ ਅਮ੍ਰੀਕਣ ਲੇਡੀ ਆਪਣੇ ਦੇਸ ਤੋਂ ਕੁਰਬਾਨ ਕਰਨ ਲਈ ਸਭ ਕੁਝ ਤਿਆਗ ਦਿਤਾ, ਬੜਾ ਸਵਾਦੀ ਭੇਟਾ ॥।)

**ਪਤਾ—ਭਾ: ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ**

ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

**ਸ਼ੈਤਾਨ ਦਾ ਪੁਜਾਰੀ**—(ਇਹ ਬੜਾ ਸਵਾਦੀ ਨਾਵਲ ਹੈ, ਭੇਟਾ ੧)



**ਸੱਚਾ ਮਿੱਤ੍ਰ**—ਇਸ ਵਿਚ ਮਿੱਤ੍ਰ ਦੀ ਪਰਖ ਕਰਕੇ ਮਿੱਤ੍ਰਤਾਈ ਪੌਣ ਲਈ ਸੋਹਣੀ ਤਰਜ਼ ਤੇ ਅਜੀਬ ਢੰਗ ਤੇ ਵਾਰਤਾ ਲਿਖੀ ਹੋਈ ਹੈ। ਭੇਟਾ ॥)

**ਸਤਿਜੀਤ ਸੁੰਦ੍ਰੀ**—ਇਹ ਨਾਵਲ ਬੜਾ ਦਿਲਚਸਪ ਤੇ ਸੁੰਦ੍ਰ ਹੈ, ਇਸ ਦੇ ਛੇ ਭਾਗ ਹਨ ਜੋ ਹਾਲੀ ਕੇਵਲ ਦੋ ਛਪੇ ਹਨ ਤੇ ਬਾਕੀ ਜਲਦੀ ਛਪ ਰਹੇ ਹਨ। ਭੇਟਾ ਫੀ ਭਾਗ ॥)

**ਮਹਿੰਦ੍ਰ ਕੁਮਾਰ**—ਇਹ ਨਾਵਲ ਅਜੇ ਹੁਣ ਛਪਿਆ ਹੈ, ਇਸ ਦੇ ਅਠ ਹਿਸੇ ਹਨ, ਬੜਾ ਸੁੰਦਰ ਤੇ ਸੋਹਣਾਂ ਦਿਲਚਸਪ ਨਾਵਲ ਹੈ, ਜਿਉਂ ਜਿਉਂ ਪੜ੍ਹੋ ਅਨੰਦ ਤੋਂ ਅਨੰਦ ਆਉਂਦਾ ਹੈ। ਭੇਟਾ ਫੀ ਭਾਗ ॥।) ਦੋ ਭਾਗ ਛਪ ਚੁਕੇ ਹਨ। ਇਸ ਦੇ ਅੱਠ ਭਾਗ ਹਨ।

**ਭੂਤ ਨਾਥ ਦੀ ਜੀਵਨੀ**—ਇਹ ਓਹ ਪੁਸਤਕ ਹੈ ਜਿਸਦਾ ਹਾਲ ਚੰਦ੍ਰਕਾਂਤਾ ਵਿਚ ਆਉਂਦਾ ਹੈ ਤੇ ਇਸ ਦੇ ਪੜ੍ਹੇ ਬਿਨਾਂ ਚੰਦ੍ਰਕਾਂਤਾ ਦਾ ਕਖ ਸਵਾਦ ਨਹੀਂ ਆਉਣਾ। ਜਦੋਂ ਪੜ੍ਹੋ ਤਾਂ ਅਜਿਹਾ ਦਿਲ ਕਰਦਾ ਹੈ ਕਿ ਹਾਇ! ਕਿਸੇ ਨਾ ਕਿਸੇ ਤਰਾਂ ਇਸ ਦਾ ਜੀਵਨ ਪੜ੍ਹ ਕੇ ਹੀ ਛਡੀਏ ਇਸਦੇ ੧੧ ਤੋਂ ਜ਼ਿਆਦਾ ਭਾਗ ਹਨ। ਚਾਲਾਕ ਜਾਪਾਨੀ ੧॥), ਚਾਲਾਕ ਚੋਰ ੧), ਕੰਜਰ ਲੀਲ੍ਹਾ ॥), ਗਿਆਨ ਕੌਰ ॥), ਸਵ੍ਰਗੀ ਜੀਵਨ ੧) ਮੋਖਸ਼ ਮਾਰਗ ੧), ਮੈਂ ਕ੍ਰੋੜਪਤੀ ਕਿਸਤਰਾਂ ਬਣਿਆਂ ॥)

**ਪਤਾ—ਭਾ: ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ**

ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ